'ਖਾਲਸਾ ਏਜੰਸੀ'
ਲਾਹੌਰ ਦੀ
ਗ੍ਰੰਥਮਾਲਾ ਨੰਬ੍ਰ ੧੧੧

# ਬਾਲਾਂ ਦੀ ਸੁਗਾਤ

ਯਾਂ

# ਗੁਰਮੁਖੀ ਦੀ ਦੂਜੀ ਪੋਥੀ

ਜਿਸ ਵਿਚ ਬਾਲਾਂ ਦੇ ਮਨ ਪ੍ਰਭਾਵ ਨੂੰ ਉੱਚ ਕਰਨ ਵਾਲੀਆਂ ਸਹਿਲ ਮਨੋਹਰ ਤੇ ਸਿਖ੍ਯਾ ਭਰੀਆਂ ਸੁਵਾਦਲੀਆਂ ਕਹਾਣੀਆਂ ਦਾ ਸੰਚ੍ਯ ਹੈ

ਪ੍ਰਕਾਸ਼ਕ

**ਭਾਈ ਅਮਰ ਸਿੰਘ ਜੀ**

**ਮੈਨੇਜਰ, ਮੌਡਲ ਪ੍ਰੇਸ**

**ਲਾਹੌਰ**

ਪਹਿਲੀ ਵੇਰ ੧੦੦੦ ਮੁੱਲ ਚਾਰ ਆਨੇ

ਬਿਨਾ ਦਸਤਖਤ ਭਾਈ ਅਮਰਸਿੰਘ ਮਾਲ ਚੋਰੀ ਦਾ
ਜਾਣਕੇ ਨ ਲਵੋ.

Printed by Bhai Amar Singh,
Manager, Model Press,
Anarkali, Lahore.

ਮੌਡਲ ਪ੍ਰੈਸ, ਅਨਾਰਕਲੀ ਲਾਹੌਰ,
ਵਿਚ
ਭਾਈ ਅਮਰਸਿੰਘ, ਮੈਨੇਜਰ ਦੇ
ਪ੍ਰਬੰਧ ਨਾਲ ਛਪੀ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਭੂਮਿਕਾ

ਅੰਗ੍ਰੇਜ਼ੀ ਪੋਥੀਆਂ ਪੜ੍ਹਨ ਵੇਲੇ ਜੋ ਕੁਝ ਲਾਭਦਾਇਕ ਗੱਲਾਂ ਮੈਨੂੰ ਦਿਸਦੀਆਂ ਗਈਆਂ, ਉਨ੍ਹਾਂ ਦੇ ਆਸਰੇ ਬਾਲਾਂ ਦੇ ਲਾਭ ਦੀਆਂ ਕੁਝ ਗੱਲਾਂ ਲਿਖੀਆਂ ਹਨ। ਇਸਤੋਂ ਬਾਲਾਂ ਦਾ ਕੁਝ ਵੀ ਭਲਾ ਹੋਯਾ ਤਾਂ ਅਸੀ ਆਪਣੀ ਮੇਹਨਤ ਸੁਫਲੀ ਸਮਝਾਂਗੇ ॥

**ਡਾਇਰਸ ਏਜੰਸੀ**
ਜਾਲੰਧਰ ਛਾਵਣੀ
੨੦ ਜਨਵਰੀ ੧੯੧੧

ਆਪਦਾ ਪ੍ਰੇਮੀ
**ਅਮਰਸਿੰਘ**

# ਬੇਨਤੀ

ਮੈਨੂੰ ਏਹ ਦੱਸਨ ਦੀ ਲੋੜ ਨਹੀਂ ਕਿ ਸਾਡੇ
ਦਾ ਆਚਰਣ ਕਿਸ ਦਸ਼ਾ ਤੇ ਪਹੁੰਚ ਚੁੱਕਾ ਹੈ, ਸ
ਸੰਤਾਨ ਕਿਸ ਤਰ੍ਹਾਂ ਮੂੰਹਫਟ, ਵੈਰ, ਈਰਖਾ, ਡਾਹ
ਭਰਪੂਰ; ਪਰ ਉਤਸ਼ਾਹ, ਪਰੋਪਕਾਰ, ਬਲ, ਤੇਜ ਤੇ ਸੱ
ਜੇਹੇ ਸ਼ੁਭ ਗੁਣਾਂ ਤੋਂ ਵਿਰਵੀ ਹੁੰਦੀ ਜਾਂਦੀ ਹੈ; ਏਸਦੇ ਕ
ਕਾਰਣਾਂ ਵਿਚੋਂ ਸਭ ਤੋਂ ਵੱਡਾ ਏਨ੍ਹਾਂ ਦੀ ਸਿੱਖਯਾ ਵੱਲੋਂ ਸ
ਅਵੇਸਲਾ ਹੋਣਾ ਹੀ ਹੈ। ਬਾਲਾਂ ਦੇ ਪੜ੍ਹਨ ਵਾਲੇ ਹੱਛੇ
ਪੁਸਤਕਾਂ ਦੀ ਥੋੜ ਨੇ ਅਨੰਤ ਘਾਟੇ ਸਾਨੂੰ ਪਾਏ ਹਨ,
ਅਜੇਹੇ ਕਲੇਸ਼ਾਂ ਦੇ ਪੂਰਨ ਕਰਨ ਲਈ ਤਿਲਫੁੱਲ ਮ
ਅਗਲੇ ਪਤ੍ਰੇ ਲਿਖੇ ਗਏ ਹਨ, ਤੇ ਅਸੀ ਆਸ ਕਰਦੇ
ਕਿ ਹਰੇਕ ਪੰਜਾਬੀ ਸਕੂਲ ਵਿਚ ਏਨ੍ਹਾਂ ਦੇ ਪੜ੍ਹਾਉਣ
ਜਤਨ ਕਰਕੇ ਪ੍ਰੇਮੀ ਸੱਜਨ ਆਪ ਲਾਭ ਲੈਂਦੇ ਹੋਏ ਸ
ਮੇਹਨਤ ਨੂੰ ਸੁਫਲਾ ਕਰਨਗੇ ॥

ਮੈਨੂੰ ਆਪਣੇ ਛਾਪੇ ਹੋਏ "ਪੰਜਾਬੀ ਪ੍ਰਕਾ
(ਗੁਰਮੁਖੀ ਬਾਲੋਪਦੇਸ਼) ਦੀ ਕਦਰ ਕਰਨ ਲਈ
ਸੱਜਣਾਂ ਕ੍ਰਿਪਾਲੂਆਂ ਦਾ ਧੰਨਵਾਦ ਕਰਨਾ ਹੈ, ਕਿ ਕਿ
ਸੁਭੇਛਾ ਨਾਲ ਓਨ੍ਹਾਂ ਨੇ ਇਸਨੂੰ ਹਰੇਕ ਕੰਨਯਾ ਪਾਠਸ਼ਾ
ਸਕੂਲ ਵਾ ਧਰਮਸਾਲਾ ਵਿਚ ਪ੍ਰਚਾਰ ਦਾ ਜਤਨ ਕੀ

ਹੈ, ਅਤੇ ਇਸਦੇ ਉਸ ਲਾਭ ਨੂੰ ਜਿਸ ਤ੍ਰਤੀਬ ਨਾਲ ਇਹ ਬਨਿਆ ਹੈ ਜਿਸ ਕਰਕੇ ਮਹੀਨਿਆਂ ਦੀ ਮੇਹਨਤ ਤੇ ਸਿਰਖਪਾਈ ਹਟਕੇ ਦਿਨਾਂ ਵਿਚ ਸਮਝ ਪੈ ਜਾਂਦੀ ਹੈ, ਵਿਚਾਰਕੇ ਮੇਰਾ ਹੌਸਲਾ ਵਧਾਯਾ ਹੈ, ਸੋ ਮੈਨੂੰ ਹੋਰਵੀ ਚਾਉ ਹੋਯਾ ਜੋ ਇਸਦੇ ਅੱਗੇ ਵੀ ਕੁਝ ਲਿਖਾਂ। ਏਸਤੋਂ ਪਿੱਛੋ ਪੰਜਾਬੀ ਦੀ ਪਹਿਲੀ ਪੋਥੀ ਛਪੀ ਸੀ, ਜਿਸਦੀ ਦੂਜੀ ਲੜੀ ਏਹ ਹੈ। ਕੁਝ ਚਿਰ ਹੋਇਆ ਜੋ ਮੈਂ ਏਹ ਪੱਤਰੇ ਕਈਕੁ ਅੰਗ੍ਰੇਜ਼ੀ ਕਿਤਾਬਾਂ ਦੇ ਆਸਰੇ ਸੰਚਯ ਕੀਤੇ ਸਨ, ਪਰ ਸਮੇਂ ਦੇ ਹੇਰ ਫੇਰ ਦੇ ਸਬਬ ਅਜੇ ਤੋੜੀ ਛਪ ਨਾ ਸਕੇ, ਸੋ ਹੁਨ ਜੇਹੇ ਬਨੇ ਛੇਤੀ ਵਿਚ ਆਪਦੀ ਭੇਟਾ ਹਨ। ਏਹਦੇ ਵਿਚ ਜੋ ੨ ਭੁੱਲਾਂ ਦਿੱਸਨ ਸੋ ਕ੍ਰਿਪਾ ਕਰਕੇ ਦਾਸ ਨੂੰ ਲਿਖਕੇ ਕ੍ਰਿਤਾਰਥ ਕਰਨਾ, ਜੋ ਧੰਨਵਾਦ ਸਹਿਤ ਦੂਸਰੀ ਵਾਰੀ ਛਪਨ ਤੇ ਠੀਕ ਕੀਤੀਆਂ ਜਾਨਗੀਆਂ ॥

ਪਿਆਰੇ ਕ੍ਰਿਪਾਲੂ ਸੱਜਣਾਂ ਨੇ ਜੇ ਆਪਣੇ ਬਿਰਦ ਨਾਲ ਇਸਦੀ ਪ੍ਰਿਤਪਾਲਾ ਸਾਂਭੀ ਰੱਖੀ ਤਾਂ ਇਸਦੇ ਦੂਜੇ ਭੰਡਾਰੇ ਵੀ ਛੇਤੀ ਖੋਲ੍ਹੇ ਜਾਣਗੇ ॥

| | |
|---|---|
| ਖਾਲਸਾ ਏਜੰਸੀ<br>ਅਨਾਰਕਲੀ, ਲਾਹੌਰ<br>੯ਮਾਘਗੁਰੂਨਾਨਕਜੀ੪੪੨ | ਆਪਦਾ ਸ਼ੁਭਚਿੰਤਕਪ੍ਰੇਮੀ<br>ਅਮਰਸਿੰਘ |

# ਮੌਡਲ ਪ੍ਰੈਸ ਲਾਹੌਰ

ਏਸ ਵਡੇ ਛਾਪੇਖਾਨੇ ਵਿਚ ਹਰਤ੍ਰਾਂ ਦੀ ਛਪਾਈ ਬੜੀ ਮੁੰਦ੍ਰ ਤੇ ਇਕਰਾਰ ਤੇ ਕਰਕੇ ਦਿਤੀ ਜਾਂਦੀ ਹੈ, ਮਸ਼ੀਨਾਂ ਤੇ ਟੈਪ ਬਹੁਤ ਅਵੱਲ ਨੰਬ੍ਰ ਦੇ ਵਲੈਤ ਦੇ ਵਡੇ ਕਾਰਖਾਨਿਆਂ ਤੋਂ ਹੁਣੇ ਨਵੇਂ ਮੰਗਾਏ ਗਏ ਹਨ, ਮੰਦੀ ਛਪਾਈ ਤੇ ਝੂਠੇ ਲਾਰੇ ਹਟਾਕੇ ਖੂਬਸੂਰਤ ਕੰਮ ਤੇ ਇਕਰਾਰ ਤੇ ਦੇਣਾ ਕਮੇਟੀ ਦਾ ਹੁਕਮ ਹੈ, ਇਕੇਰਾਂ ਦੀ ਵਰਤੋਂ ਤੁਹਾਨੂੰ ਸਦਾ ਲਈ ਸਾਡਾ ਗਾਹਕ ਬਨਾ ਲਵੇਗੀ ! ਆਪਨੂੰ ਜਦੋਂ ਲੋੜ ਪਵੇ ਤਾਂ ਯਾਦ ਕਰਨਾ॥

ਦਾਸ—ਅਮਰਸਿੰਘ, ਮੈਨੇਜਰ

ਮੌਡਲ ਪ੍ਰੈਸ, ਅਨਾਰਕਲੀ, ਲਾਹੌਰ

੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

# ਬਾਲਾਂ ਦੀ ਸੂਗਾਤ

ਯਾਂ

# ਪੰਜਾਬੀ ਦੀ ਦੂਜੀ ਪੋਥੀ

## ੧—ਸੱਚਾ ਧੀਰਜ

ਕਿਸੇ ਪੇਂਡੂ ਸਕੂਲ ਦੇ ਉਸਤਾਦ ਨੂੰ ਸਲੇਟ ਦੇ ਉੱਤੇ ਪਿਨਸਿਲ ਘਸੀਟਕੇ ਮੁੰਡੇ ਨੇ ਖਿਝਾਯਾ, ਇਸਤੋਂ ਉਸਤਾਦ ਨੂੰ ਵਡਾ ਗੁੱਸਾ ਆਯਾ ਅਤੇ ਉਸਨੇ ਸਾਰਿਆਂ ਮੁੰਡਿਆ ਨੂੰ ਦੂਜੀ ਵਾਰ ਅਜੇਹਾ ਨਾ ਕਰਨ ਦੀ ਆਗਿਆ ਦਿਤੀ। ਦੂਜੇ ਦਿਨ ਉਸ ਡਰਦੇ ਮਾਰੇ ਸਾਰੇ ਮੁੰਡੇ ਚੁਪ ਚਾਪ ਪੜ੍ਹਦੇ ਰਹੇ। ਏਨੇ ਵਿਚ ਇਕਦਮ ਜੋਰ ਨਾਲ ਸਲੇਟ ਉੱਪਰ ਪਿਨ-ਸਿਲ ਘਸੀਟਣ ਦੀ ਅਵਾਜ ਆਈ ਜਿਸਤੋਂ ਸਾਰੇ ਮੁੰਡੇ

ਅਚਰਜ ਹੋਗਏ, ਅਤੇ ਉਹ ਕਸੂਰ ਕਰਨ ਵਾਲਾ ਕੌਣ ਹੈ ? ਉਸਨੂੰ ਉਸਤਾਦ ਢੂੰਡਣ ਲਗਾ॥

ਛੇਕੜ ਉਨ੍ਹਾਂ ਮੁੰਡਿਆਂ ਵਿਚ ਇਕ ਬਹੁਤ ਖੜ-ਮਸਤੀ ਕਰਨਵਾਲਾ ਮੁੰਡਾ ਸੀ, ਉਸਦੇ ਉੱਤੇ ਇਹ ਕਸੂਰ ਲਾਯਾ ਗਿਆ, ਪਰ ਉਸਤੋਂ ਜਦੋਂ ਪੁਛਿਆ ਤਾਂ ਉਸਨੇ ਸਾਫ ਜਵਾਬ ਦਿੱਤਾ ਕਿ "ਮੈਂ ਇਹ ਅਵਾਜ਼ ਨਹੀਂ ਕੀਤੀ ਸ।"। ਬਿਨਾ ਕਸੂਰ ਸਜਾ ਦੇਣੀ ਹੋਵੇ ਤਾਂ ਨਿਸੰਗਦਿਓ, ਪਰ ਜਦ ਇਕ ਵਾਰੀ ਕਿਸੇ ਦਾ ਨਾਮ ਬਦਨਾਮ ਹੋਯਾ ਕਿ ਫਿਰ ਉਹ ਕਦੇ ਦੋਸੀ ਨਾ ਵੀ ਹੋਵੇ ਤਾਂ ਵੀ ਉਸਦੇ ਉੱਪਰ ਸ਼ਕ ਹੋਏ ਸਿਵਾ ਨਹੀਂ ਰਹਿੰਦਾ। ਉੱਸੇਤਰਾਂ ਉਸ ਮੁੰਡੇ ਨੇ ਉਸ ਵੇਲੇ ਅਪਰਾਧ ਨਹੀਂ ਵੀ ਕੀਤਾ ਸੀ ਪਰ ਦੋਸ ਉਸੇ ਤੇ ਹੀਲਾਯਾ ਗਿਆ, ਅਤੇ ਉਸਨੂੰ ਸਜਾ ਦੇਣ ਲਈ ਉਸਤਾਦ ਨੇ ਪਾਸ ਸੱਦਿਆ॥

ਏਨੇ ਵਿਚ ਇਕ ਚੰਚਲ ਸੁਭਾ ਦਾ ਅਤੇ ਹੁਸ਼ਿਆਰ ਮੁੰਡਾ ਖੜਾ ਹੋਕੇ ਆਖਣ ਲੱਗਾ "ਨਹੀਂ ਨਹੀਂ ਉਸਤਾਦ ਜੀ, ਇਸ ਵਿਚ ਚਰਨੇ ਦਾ ਕੋਈ ਕਸੂਰ ਨਹੀਂ, ਇਸ ਲਈ ਉਸਨੂੰ ਸਜਾ ਨਾ ਦਿਓ। ਉਹ ਮੇਰਾ ਅਪਰਾਧ ਹੈ। ਸੱਚ ਪੁਛੋ ਤਾਂ ਮੈਂ ਵੀ ਜਾਣ ਬੁਝਕੇ ਪਿਨਸਿਲ ਨਹੀਂ ਘਸੀਟੀ, ਪਰ ਮੈਂ ਅਪਰਾਧੀ ਹਾਂ। ਆਪਨੇ ਦੋ ਸੁਵਾਲ

ਕੱਢਣ ਲਈ ਦਿੱਤੇ ਸਨ, ਓਨ੍ਹਾਂ ਵਿਚੋਂ ਇਕ ਕੱਢਕੇ ਅਤੇ ਦੂਜਾ ਅੱਧਾ ਕੱਢਿਆ ਸੀ ਕਿ ਉਸ ਵਿਚ ਭੁੱਲ ਹੋਗਈ। ਉਸਨੂੰ ਪਿਨਸਿਲ ਨਾਲ ਮੇਟਨ ਲੱਗਾ ਤਾਂ ਸਲੇਟ ਤੇ ਜੋਰ ਦੀ ਅਵਾਜ ਹੋਈ। ਇਸ ਤਰ੍ਹਾਂ ਇਹ ਗੱਲ ਮੇਰੇ ਹੱਥੋਂ ਹੋਗਈ, ਉਸਦੇ ਬਦਲੇ ਮੈਨੂੰ ਵਡੀ ਸ਼ਰਮ ਆਉਂਦੀ ਹੈ, ਪਰ ਮੇਰੇ ਬਦਲੇ ਚਰਨੇ ਨੂੰ ਸਜਾ ਨਾ ਦੇਵੋ, ਮੈਂ ਆਪਣੀ ਸਜ ਭੋਗਣ ਲਈ ਹਾਜਰ ਹਾਂ॥

ਇਹ ਆਖਕੇ ਓਹ ਮੁੰਡਾ ਉਸਤਾਦ ਦੇ ਸਾਮ੍ਹਣੇ ਹੋਯਾ ਅਤੇ ਉਸਨੇ ਸੋਟੀਆਂ ਖਾਣ ਲਈ ਆਪਣਾ ਹੱਥ ਅੱਗੇ ਵਧਾਯਾ। ਉਸਤਾਦ ਨੇ ਉਸਦਾ ਹੱਥ ਫੜਕੇ ਵਡੇ ਪ੍ਰੇਮ ਨਾਲ ਕਿਹਾ "ਕਾਕਾ! ਤੈਂ ਜੋ ਕੁਛ ਕਿਹਾ ਹੈ ਉਸਦੀ ਸਚਾਈ ਵਿਚ ਮੈਨੂੰ ਜ਼ਰਾ ਜਿੰਨਾ ਵੀ ਸ਼ੱਕ ਨਹੀਂ। ਤੈਂ ਜਾਣ ਬੁਝਕੇ ਸਲੇਟ ਤੇ ਪਿਨਸਿਲ ਨਹੀਂ ਘਸੀਟੀ। ਇਸਲਈ ਤੈਨੂੰ ਸਜਾ ਦੇਣ ਦਾ ਕੋਈ ਮਤਲਬ ਨਹੀਂ। ਮੈਂ ਤੇਰੇ ਧੀਰਜ ਅਤੇ ਸਚਾਈ ਆਦਿਕ ਗੁਣਾਂ ਦੇ ਬਦਲੇ ਸ਼ਾਬਾਸੀ ਦੇਂਦਾ ਹਾਂ। ਇਹ ਆਖਕੇ ਉਸਤਾਦਨੇ ਉਸ ਮੁੰਡੇ ਦੀ ਪਿੱਠ ਤੇ ਹੱਥ ਫੇਰਿਆ ਅਤੇ ਉਸਨੂੰ ਅਪਣੀ ਜਗਾ ਬੈਠਣ ਲਈ ਕਿਹਾ॥

ਮੁੰਡੇ ਨੂੰ ਉਸਤਾਦਨੇ ਸ਼ਾਬਾਸੀ ਦਿੱਤੀ ਅਤੇ ਉਸਦਾ

ਕਸੂਰ ਨਾ ਸਮਝਿਆ, ਪਰ ਫਿਰ ਵੀ ਉਹ ਮੁੰਡਾ ਸ਼ਰਮਿੰਦਾ ਹੁੰਦਾ ਹੋਯਾ ਆਪਨੀ ਜਗਾ ਤੇ ਜਾ ਬੈਠਾ। ਸਕੂਲ ਦੇ ਸਾਰੇ ਮੁੰਡੇ ਉਸਦਾ ਧੀਰਜ ਵੇਖਕੇ ਅਚਰਜ ਕਰਨ ਲੱਗੇ॥

ਓਹ ਲੜਕਾ ਅਸਲ ਵਿਚ ਸਾਹਸੀ ਤੇ ਧੀਰਜ ਵਾਲਾ ਹੈ, ਇਹ ਕੌਣ ਨਹੀਂ ਆਖੇਗਾ?

## ੨—ਪਰਉਪਕਾਰ ਦਾ ਫਲ

ਮਨੁੱਖ ਤੋਂ ਜਿੰਨਾ ਬਨ ਸਕੇ ਆਪਣੇ ਵਿਤ ਮੂਜਬ ਉਪਕਾਰ ਕਰਦਾ ਜਾਵੇ ਤਾਂ ਉਸਦਾ ਫਲ ਉਸਨੂੰ ਮਿਲੇ ਬਿਨਾ ਨਹੀਂ ਰਹੇਗਾ। ਪਰੋਪਕਾਰ ਕਰਨਾ ਖੇਤ ਵਿਚ ਬੀਜ ਬੀਜਣ ਵਰਗਾ ਹੈ। ਬੀਜ ਤੋਂ ਜਿਸ ਤਰ੍ਹਾਂ ਖੇਤੀ ਪਕਦੀ ਤੇ ਓਸ ਤੋਂ ਅਨਾਜ ਨਿਕਲਦਾ ਹੈ, ਉੱਸੇ ਤਰ੍ਹਾਂ ਪਰਉਪਕਾਰ ਦੀ ਗੱਲ ਵੀ ਹੌਲੀ ੨ ਸਿੰਜਰਦੀ ਹੈ॥

ਇਕ ਸਮੇਂ ਕਿਸੇ ਸਰਦਾਰ ਦੀ ਤੀਮੀ ਆਪਣੇ ਮਹੈਣ ਨਾਲ ਜਾਂਦੀ ਪਈ ਸੀ। ਉਸਨੂੰ ਰਾਹ ਵਿਚ ਇਕ

ਗਰੀਬ ਗੂੰਗਾ ਮੁੰਡਾ ਨਜਰ ਆਯਾ, ਜੋ ਬਹੁਤ ਥੱਕ ਗਿਆ ਸੀ ਅਤੇ ਉਸਦੇ ਇਕਪੈਰ ਵਿਚ ਕੁਝ ਸੱਟ ਵੀ ਲੱਗੀ ਹੋਈ ਸੀ। ਇਹ ਵੇਖਕੇ ਉਸ ਸਰਦਾਰਨੀ ਨੂੰ ਦਯਾ ਆਈ ਅਤੇ ਉਸਨੇ ਉਸ ਮੁੰਡੇ ਨੂੰ ਆਪਣੇ ਅਸਬਾਬ ਦੇ ਗੱਡੇ ਤੇ ਬਿਠਾ ਲਿਆ॥

ਇਸਤਰ੍ਹਾਂ ਜਦ ਚਾਰ ਪੰਜ ਕੋਹ ਚਲੇ ਗਏ ਤਾਂ ਓਥੇ ਹੀ ਉਸ ਮੁੰਡੇ ਨੇ ਕੁਝ ਕੰਮ ਧੰਦੇ ਵੇਖਣ ਲਈ ਜਾਣਾ ਸੀ। ਇਸ ਲਈ ਉਹ ਓਥੇ ਹੀ ਉਤਰ ਪਿਆ ਅਤ ਉਸ ਸਰਦਾਰਨੀ ਨੂੰ ਧੰਨਵਾਦ ਦੇਕੇ ਚਲਿਆ ਗਿਆ॥

ਲਗਪਗ ਵੀਹ ਵਰ੍ਹਿਆਂ ਦੇ ਪਿੱਛੋਂ ਅਜੇਹਾ ਹੋਯਾ ਕਿ ਉਸ ਰਾਹ ਵਿਚੋਂ ਕੋਈ ਪਲਟਨ ਦਾ ਅਫ਼ਸਰ ਜਾ ਰਿਹਾ ਸੀ। ਉਸਨੂੰ ਇਕ ਬੁੱਢੀ ਤੀਮੀ ਜੋ ਸੋਟੀ ਟੇਕ ੨ ਕੇ ਪਈ ਲੰਘਦੀ ਸੀ ਨਜਰ ਆਈ। ਇਹ ਵੇਖਕੇ ਉਸ ਅਫ਼ਸਰ ਨੇ ਗੱਡੀ ਖੜੀ ਕੀਤੀ ਅਤੇ ਉਸ ਬੁੱਢੀ ਤੀਮੀਂ ਨੂੰ ਨਾਲ ਬਿਠਾ ਲਿਆ ਅਤੇ ਅੱਗੇ ਚਲਿਆ, ਤੇ ਜਿਸ ਜਗਾ ਉਸ ਬੁੱਢੀ ਤੀਮੀਂ ਨੇ ਉਤਰਨਾ ਸੀ ਓਥੋਂ ਤਕ ਉਨ੍ਹਾਂ ਦੀਆਂ ਗੱਲਾਂ ਬਾਤਾਂ ਹੁੰਦੀਆਂ ਰਹੀਆਂ! ਅਫ਼ਸਰ ਨੇ ਉਸ ਤੀਮੀਂ ਨੂੰ ਕਿਹਾ "ਅਜ ਕੋਈ ਵੀਹਕੁ ਵਰ੍ਹੇ ਹੋਏ ਹੋਣਗੇ

ਕਿ ਮੈਂ ਚੁਪ ਚਾਪ ਇੱਸੇ ਰਾਹ ਜਾ ਰਿਹਾ ਸੀ, ਉਸ ਵੇਲੇ ਇਕ ਸਰਦਾਰਨੀ ਨੇ ਮੈਨੂੰ ਗੱਡੇ ਵਿਚ ਬਿਠਾ ਲਿਆ ਸੀ ਅਤੇ ਮੈਨੂੰ ਰਾਹ ਦੇ ਥਕੇਵੇਂ ਤੋਂ ਬਚਾਯਾ ਸੀ। ਇਹ ਸੁਣਕੇ ਉਸ ਬੁੱਢੀ ਤੀਮੀ ਨੂੰ ਆਪਣੇ ਪਹਿਲੇ ਪ੍ਰਤਾਪ ਦੀ ਗੱਲ ਯਾਦ ਆ ਗਈ ਅਤੇ ਉਸਦੀਆਂ ਅੱਖਾਂ ਵਿੱਚੋਂ ਹੰਝੂ ਕਿਰਨ ਲਗ ਪਏ। ਉਸਨੇ ਅਫ਼ਸਰ ਨੂੰ ਕਿਹਾ ਕਿ "ਤੁਸੀ ਜਿਸ ਤੀਮੀ ਦੀ ਬਾਬਤ ਆਖਦੇ ਹੋ ਸੋ ਮੈਂ ਹੀ ਹਾਂ, ਪਰ ਹੁਣ ਮੇਰੀ ਦਸ਼ਾ ਬਦਲ ਗਈ ਹੈ, ਅਤੇ ਮੇਰੀ ਖਬਰ ਲੈਣ ਵਾਲਾ ਕੋਈ ਨਹੀਂ ਰਿਹਾ"!

ਉਸ ਅਫ਼ਸਰ ਨੂੰ ਵਡੀ ਦਯਾ ਆਈ ਅਤੇ ਉਹ ਆਖਣ ਲੱਗਾ "ਮਾਈ ਜੀ! ਹੁਣ ਤੁਸੀਂ ਕੁਝ ਚਿੰਤਾ ਨਾ ਕਰੋ। ਮੈਂ ਉਸ ਵੇਲੇ ਜਿਸ ਕੰਮ ਧੰਧੇ ਨੂੰ ਵੇਖਣ ਲਈ ਜਾ ਰਿਹਾ ਸੀ, ਉਸ ਕੰਮ ਵਿਚ ਮੈਨੂੰ ਅਜ ਤਕ ਬਹੁਤ ਲਾਭ ਹੋਯਾ ਹੈ, ਹੁਣ ਆਨੰਦ ਨਾਲ ਇਕ ਜਗ੍ਹਾ ਬੈਠਕੇ ਖਾਣ ਲਈ ਮੇਰੇ ਪਾਸ ਪੈਸਾ ਜਮਾਂ ਹੋਗਿਆ ਹੈ, ਇਸੇ ਲਈ ਹੁਣ ਮੈਂ ਬਾਕੀ ਦੀ ਉਮਰ ਸੁਖ ਅਨੰਦ ਵਿਚ ਗੁਜਾਰਨ ਲਈ ਅਜ ਘਰ ਨੂੰ ਜਾ ਰਿਹਾ ਹਾਂ। ਪਰਮੇਸੁਰ ਦੀ ਕਿਰਪਾ ਨਾਲ ਹੁਣ ਮੈਨੂੰ ਕਿਸੇ ਗੱਲ ਦਾ ਘਾਟਾ ਨਹੀਂ। ਜਦ ਤਕ ਮੇਰੇ ਸਰੀਰ ਵਿਚ ਪ੍ਰਾਣ ਹਨ ਤਦ ਤਕ ਮੈਂ

ਵੀਹ ਮੋਹਰਾਂ ਮਹੀਨਾ ਆਪਨੂੰ ਦਿਆ ਕਰਾਂਗਾ। ਅਫ਼ਸਰਦੀ ਇਹ ਗੱਲ ਸੁਣਕੇਉਸ ਬੁੱਢੀ ਤ੍ਰੀਮੀਂ ਨੂੰ ਕੁਝ ਧੀਰਜ ਆਯਾ ਅਤੇ ਉਸਨੇ ਏਸ ਪ੍ਰੋਪਕਾਰਦੇ ਪੁੰਜਦਾ ਬਹੁਤ ਧੰਨਵਾਦ ਕੀਤਾ॥

ਕਿਰਸਾਨ ਜਿਸ ਤਰ੍ਹਾਂ ਖੇਤ ਵਿਚ ਬੀਜ ਬੀਜਦਾ ਹੈ, ਉਸੇ ਤਰ੍ਹਾਂ ਇਸ ਤ੍ਰੀਮੀਂਨੇ ਪਰੋਪਕਾਰ ਰੂਪੀ ਬੀਜ ਬੀਜਿਆ ਸੀ, ਸੋ ਓਹੋ ਉਸਨੂੰ ਵਿਪਦਾ ਦੇ ਵੇਲੇ ਫਲਰੂਪ ਹੋਕੇ ਮਿਲਿਆ। ਇਸ ਗੱਲ ਨੂੰ ਕੌਣ ਨਹੀਂ ਮੰਨੇਗਾ?

## ੩-ਪਰੋਪਕਾਰ ਦਾ ਲਾਭ

ਇਕ ਵਿਧਵਾ ਤ੍ਰੀਮੀਂ ਸਮੁੰਦ੍ਰ ਦੇ ਕੰਢੇ ਇਕ ਪਹਾੜੀ ਤੇ ਰਹਿੰਦੀ ਸੀ, ਉਸਦੀ ਕੋਈ ਸੰਤਾਨ ਨਹੀਂ ਸੀ। ਵਿਚਾਰੀ ਨੂੰ ਗਰੀਬ ਹੋਣ ਕਰਕੇ ਸਾਰਾ ਦਿਨ ਮੇਹਨਤ ਕਰਨੀ ਪੈਂਦੀ ਸੀ। ਅਜੇਹੀ ਗਰੀਬੀ ਦਸ਼ਾ ਵਿਚ ਹੁੰਦਿਆਂ ਵੀ ਉਸਦਾ ਪਰਉਪਕਾਰ ਕਰਨ ਵਲ ਬਹੁਤ ਹੀ ਖਿਆਲ ਸੀ॥

ਇਕ ਦਿਨ ਰਾਤ ਨੂੰ ਉਹ ਕਪਾਹ ਪਿੰਞ ਰਹੀ ਸੀ, ਉਸਦੇ ਮਨ ਵਿਚ ਖਿਆਲ ਆਯਾ ਜੋ ਮੈਂ ਇੱਸ

ਜਗਤ ਵਿਚ ਹੋਈ ਨਾ ਹੋਈ ਵਰਗੀ ਹਾਂ। ਕਿਉਂਕਿ ਮੇਰੇ ਹੱਥੋਂ ਥੋੜਾ ਜੇਹਾ ਵੀ ਕੋਈ ਉਪਕਾਰ ਨਹਾਂ ਹੋ ਸਕਿਆ! ਫਿਰ ਕੁਝ ਵਿਚਾਰਕੇ ਆਪਣੇ ਆਪ ਆਖਣ ਲੱਗੀ ਕਿ "ਪੇਟ ਦੇ ਵਾਸਤੇ ਮੇਰਾ ਇਹ ਕੰਮ ਬਣਿਆ ਹੀ ਹੋਯਾ ਹੈ, ਪਰ ਰੋਜ ਨਾਲੋਂ ਜੇ ਇਕ ਘੰਟਾ ਮੈਂ ਵਧੀਕ ਕੰਮ ਕਰਾਂਗੀ ਤਾਂ ਮੈਨੂੰ ਥੋੜੇ ਵਧੀਕ ਪੈਸੇ ਮਿਲਣਗੇ। ਉਨਾਂ ਪੈਸਿਆਂ ਦਾ ਮੈਂ ਤੇਲ ਲਿਆਵਾਂਗੀ ਅਤੇ ਇੱਥੇ ਦੀਵਾ ਬਾਲਕੇ ਰਖਾਂਗੀ। ਜਿਸ ਨਾਲ ਸਮੁੰਦ੍ਰ ਵਿਚ ਪਾਸ ਹਨੇਰਾ ਹੋਣ ਕਰਕੇ ਜੋ ਮੌਤਾਂ ਹੁੰਦੀਆਂ ਹਨ ਉਹ ਨਾ ਹੋਣਗੀਆਂ"॥

ਦੂਜੇ ਦਿਨ ਹੀ ਉਸਨੇ ਆਪਣੇ ਵਿਚਾਰ ਮੂਜਬ ਦੀਵਾ ਬਾਲਕੇ ਰਖਿਆ, ਅਤੇ ਰੋਜ ਉੱਸੇ ਤਰ੍ਹਾ ਕਰਨ ਲੱਗੀ। ਇੱਸੇ ਤਰ੍ਹਾਂ ਉਹ ਲਗਾਤਾਰ ਕਈ ਵਰ੍ਹਿਆਂ ਤਕ ਦੀਵਾ ਬਾਲਕੇ ਰਖਦੀ ਰਹੀ। ਭਾਵੇਂ ਉਹ ਕਿਸੇ ਲਾਭ ਦੀ ਖਾਤਰ ਇਸ ਕੰਮ ਨੂੰ ਨਹੀਂ ਸੀ ਕਰਦੀ, ਪਰ ਉਸਦਾ ਫਲ ਉਸਨੂੰ ਮਿਲੇ ਬਿਨਾ ਨਾ ਰਿਹਾ। ਜਿਨ੍ਹਾਂ ਮਲਾਹਾਂ ਦੇ ਉਸਨੇ ਅਜ ਤਕ ਪ੍ਰਾਣ ਬਚਾਏ ਸਨ ਅਤੇ ਜਿਨਾਂ ਵਪਾਰੀਆਂ ਦੇ ਜਹਾਜ ਨੁਕਸਾਨ ਹੋਣ ਤੋਂ ਬਚੇ ਸਨ, ਉਹ ਸਾਰੇ ਉਸਨੂੰ ਵਡੇ ੨ ਇਨਾਮ ਭੇਜਣ ਲੱਗੇ। ਪਰ ਇਕਾਂਤ ਰਹਿਣ ਵਾਲੀ ਉਸ ਗਰੀਬ ਤੀਮੀਂ ਨੂੰ

ਉਸ ਗੱਲ ਦੀ ਬਹੁਤੀ ਲੋੜ ਨਹੀਂ ਸੀ। ਇਸ ਲਈ ਉਹ ਮਿਲੇ ਹੋਏ ਪਦਾਰਥਾਂ ਵਿਚੋਂ ਅਨੇਕਾਂ ਗਰੀਬਾਂ ਲੋਕਾਂ ਦੀ ਮਦਦ ਕਰਨ ਲੱਗੀ॥

ਵੇਖੋ ਇਹ ਵਿਚਾਰੀ ਵਿਧਵਾ, ਅਨਾਥ ਅਤੇ ਗਰੀਬ ਤੀਮੀਂ, ਉਸਦੇ ਮਨ ਵਿਚ ਸ਼ੁਭ ਵਿਚਾਰ ਆਉਣ ਕਰਕੇ ਉਸਨੇ ਕਿਤਨੇ ਭਲੇ ਕੰਮ ਕੀਤੇ! ਜਿਸਦੀ ਸਾਰਿਆਂ ਨੂੰ ਨਕਲ ਕਰਨੀ ਚਾਹੀਦੀ ਹੈ, ਅਤੇ ਪਰ ਉਪਕਾਰ ਕਰਨਦੀ ਆਦਤ ਆਪਣੇ ਮਨ ਵਿਚ ਕੁੱਟ ੨ ਕੇ ਭਰ ਰਖਣੀ ਚਾਹੀਦੀ ਹੈ॥

## ੪–ਭਲੇ ਮਾਨਸ ਮਜੂਰ ਤੇ ਇਤਬਾਰ ਵ ਸੱਚਾਈ ਦੇ ਗੁਣ

ਨੱਥੂ ਮਜੂਰ–ਹਰੀਆ ਉਸਦਾ ਪੁੱਤਰ–
ਅਤੇ ਕਪੂਰਾ ਰੋਟੀ ਵਾਲਾ॥

(ਹਰੀਆ ਆਉਂਦਾ ਹੈ)॥

ਹਰੀਆ–ਮੈਨੂੰ ਬਹੁਤ ਭੁਖ ਲੱਗੀ ਹੈ, ਬਾਪੂ ਆ ਜਾਂਦਾ ਤਾਂ ਚੰਗਾ ਸੀ। ਚਲੋ, ਉਹ ਵੀ ਆ ਗਿਆ॥

(ਨੱਥੂ ਪੱਲੇ ਵਿਚ ਰੋਟੀ ਲੈਕੇ ਆਉਂਦਾ ਹੈ)॥

ਨੱਥੂ—ਪੁੱਤਰ! ਮੈਂ ਵੀ ਆ ਗਿਆ ਹਾਂ॥

ਹਰੀਆ—ਬਾਪੂ ਜੀ ਤੁਸੀਂ ਆ ਗਏ! ਚਲੋ ਚੰਗਾ ਹੋਯਾ। ਮਾਂ ਦੇ ਮਰਨ ਪਿੱਛੋਂ ਇਹ ਘਰ ਮੈਨੂੰ ਕੁਝ ਹੋਰ ਝੁਰ੍ਹਾਂ ਦਾ ਮਲੂਮ ਹੁੰਦਾ ਹੈ, ਪਰ ਬਾਪੂ ਜੀ ਮੈਨੂੰ ਵੱਡੀ ਭੁਖ ਲੱਗੀ ਹੈ॥

ਨੱਥੂ—ਸਚਮੁਚ ਤੈਨੂੰ ਅਜਕਲ ਵੇਲੇ ਸਿਰ ਰੋਟੀ ਨਹੀਂ ਮਿਲਦੀ, ਅਤੇ ਉਹ ਵੀ ਪੇਟ ਭਰਕੇ ਨਹੀਂ। ਅਜ ਕਲ ਕੋਈ ਕੰਮ ਕਾਰ ਨਾ ਹੋਣ ਕਰਕੇ ਮੇਰੀ ਅਜੇਹੀ ਦਸ਼ਾ ਹੋਗਈ ਹੈ, ਪਰ ਕੋਈ ਚਿੰਤਾ ਨਹੀਂ। ਇਹ ਦਿਨ ਵੀ ਨਿਕਲ ਹੀ ਜਾਨਗੇ। ਸਾਨੂੰ ਹਿੰਮਤ ਨਹੀਂ ਛਡਣੀ ਚਾਹੀਦੀ॥

ਹਰੀਆ—ਹਾਂ ਇਹ ਗੱਲ ਤਾਂ ਠੀਕ ਹੈ, ਬਾਪੂ ਜੀ ਜੇੜ੍ਹੀ ਤੁਸੀਂ ਰੋਟੀ ਲਿਆਏ ਹੋ ਇਹ ਬਿਲਕੁਲ ਸੱਜਰੀ ਹੈ ਅਤੇ ਸਾਨੂੰ ਭੁਖ ਵੀ ਲੱਗੀ ਹੋਈ ਹੈ, ਇਸ ਲਈ ਇਹ ਵਡੀ ਮਿੱਠੀ ਲੱਗੇਗੀ॥

ਨੱਥੂ—(ਮਨ ਵਿਚ) ਇਹ ਤਾਂ ਮਿੱਠੀ ਲੱਗੇ ਗੀ ਸੱਚ ਹੈ, ਪਰ ਹੁਣ ਇਸਦੇ ਪਿੱਛੋਂ ਦੂਜੀ ਰੋਟੀ ਪਰਮੇਸੁਰ ਜਾਣੇ ਕਦ ਮਿਲੇਗੀ! (ਰੋਟੀ ਕੱਢਕੇ ਪੁੱਤਰ ਦੇ ਹੱਥ ਵਿਚ ਦੇਂਦਾ ਹੈ) ਲੈ ਪੁੱਤਰ ਖਾਹ ਅਤੇ ਠੰਢਾ

ਪਾਣੀ ਪੀ ॥

ਹਰੀਆ– ਨਾ ਬਾਪੂ ਜੀ ਏਹ ਗੱਲ ਨਹੋਂ ਹੋਵੇਗੀ ॥

ਨੱਥੂ–ਏਹ ਕਿਉਂ ਨਹੀਂ ਹੋਵੇਗੀ ?

ਪੁੱਤਰ–ਤੁਸੀ ਸਾਰੀ ਰੋਟੀ ਮੈਨੂੰ ਕਿਉਂ ਦੇਂਵੇ ਹੋ ?

ਪਿਤਾ—ਫਿਰ ਉਸ ਵਿਚ ਤੇਰਾ ਕੀ ਬੁਰਾ ਹੋਯਾ ?

ਪੁੱਤਰ–ਤੁਸੀ ਸਾਰਾ ਦਿਨ ਕੰਮ ਕਰਕੇ ਕੁਝ ਨਹੀਂ ਖਾਧਾ, ਇਸ ਲਈ ਅੱਧੀ ਰੋਟੀ ਤੁਸੀ ਵੀ ਲਵੋ॥

ਪਿਤਾ—ਪੁੱਤਰ ! ਤੈਨੂੰ ਮੇਰਾ ਏਨਾਂ ਫਿਕਰ ਹੈ, ਇਹ ਵੇਖਕੇ ਮੈਨੂੰ ਵਡੀ ਖੁਸ਼ੀ ਹੋਈ ਹੈ, ਅਤੇ ਇਸਦੇ ਲਈ ਮੈਂ ਅਪਣੇ ਆਪਨੂੰ ਧੰਨ ਸਮਝਦਾ ਹਾਂ; ਪਰ ਸੱਚ ਪੁਛੇਂਗਾ ਤਾਂ ਮੈਨੂੰ ਤੇਰਾ ਪੇਟ ਭਰਿਆ ਵੇਖਕੇ ਵਡੀ ਖੁਸ਼ੀ ਹੋਵੇਗੀ ॥

ਪੁੱਤਰ–ਪਰ ਬਾਪੂ ਜੀ ਅੱਜ ਤੁਸੀ ਕੁਝ ਨਾ ਖਾਓਗੇ ਤਾਂ ਕੱਲ ਕੰਮ ਕਿਸ ਤਰ੍ਹਾਂ ਕਰੋਗੇ ? ਇਸ ਲਈ ਤੁਸੀ ਅੱਧੀ ਰੋਟੀ ਜ਼ਰੂਰ ਲਵੋ ॥

ਪਿਤਾ—ਚੰਗਾ । ਤੇਰੀ ਇਹੋ ਸਲਾਹ ਹੈ ਤਾਂ ਮੈਂ ਇੱਸੇ ਤਰ੍ਹਾਂ ਕਰਦਾ ਹਾਂ, (ਰੋਟੀਦੀ ਗ੍ਰਾਂਹੀ ਤੋੜਦਿਆਂ ਹੀ ਉਸ ਵਿੱਚੋਂ ਦੁਆਨੀਆਂ ਚੁਆਨੀਆਂ ਡਿਗਦੀਆਂ ਹਨ) ॥

ਪੁੱਤਰ—ਓਹੋ! ਬਾਪੂ ਜੀ, ਬਾਪੂ ਜੀ ! ਇਹ ਹੇਠਾਂ ਕੀ ਡਿੱਗਿਆ ਹੈ, ਚੁਆਨੀਆਂ ਅਤੇ ਦੁਆਨੀਆਂ। ਹੈਂ ! ਇਹ ਤਾਂ ਕਿੰਨੀਆਂ ਸਾਰੀਆਂ ਹਨ ॥

ਪਿਤਾ—ਪੁੱਤਰ ਇਨਾਂ ਨੂੰ ਹੱਥ ਨਾਂ ਲਾਵੀਂ। ਇਹ ਪੈਸੇ ਆਪਣੇ ਨਹੀਂ ਹਨ !

ਪੁੱਤਰ—ਕਿਉਂ ? ਆਪਣੇ ਨਹੀਂ ਤਾਂ ਕਿਸਦੇ ਹਨ ?

ਪਿਤਾ—ਸੱਚ ਪੁਛੇਂ ਤਾਂ ਮੈਨੂੰ ਵੀ ਮਲੂਮ ਨਹੀਂ ਕਿ ਪੈਸੇ ਕਿਸਦੇ ਹਨ, ਪਰ ਆਪਣੇ ਨਹੀਂ; ਇਹ ਗੱਲ ਸੱਚੀ ਹੈ, ਹੁਣ ਏਨ੍ਹਾਂ ਦਾ ਪਤਾ ਕੱਢਣਾ ਚਾਹੀਦਾ ਹੈ ਕਿ ਕਿਸਦੇ ਹਨ ? ਜਾਹ ਭਲਾ ਕਪੂਰੇ ਦੀ ਹੱਟੀ ਤੇ ਉਸ ਨੂੰ ਪੁੱਛ ਕਿਧਰੇ ਓਸਦੇ ਤਾਂ ਨਹੀਂ। ਜਾਹ ਛੇਤੀ ਜਾਹ ॥

ਪੁੱਤਰ—ਬਾਪੂ ਜੀ ਅਸੀਂ ਬਹੁਤ ਗਰੀਬ ਹਾਂ, ਅਤੇ ਕੀ ਇਹ ਰੋਟੀ ਤੁਸਾਂ ਮੁੱਲ ਨਹੀਂ ਲਿਆਂਦੀ ?

ਪਿਤਾ—ਮੈਂ ਰੋਟੀ ਤਾਂ ਮੁੱਲ ਲਿਆਂਦੀ ਹੈ, ਪਰ ਉਸ ਵਿਚ ਜੇੜ੍ਹੀ ਰਕਮ ਹੈ ਉਹ ਤਾਂ ਮੁੱਲ ਨਹੀ ਨਾਂ ਲਿਆਂਦੀ। ਅਸੀਗਰੀਬ ਹਾਂ, ਇਸ ਵਿਚੱ ਕੋਈ ਸ਼ੱਕ ਨਹੀਂ, ਪਰ ਗਰੀਬ ਹਾਂ ਤਾਂ ਕੀ ਇਸ ਲਈ ਧਰਮ ਛੱਡ ਦੇਈਏ ? ਤੇ ਜਿਸ ਚੀਜ਼

ਦਾ ਸਾਝਾ ਹੱਕ ਨਹੀਂ ਓਹ ਕੀਕੂੰ ਅੰਦਰ
ਰੱਖੀਏ ?

ਪੁੱਤਰ—ਬਾਪੂ ਜੋ ਇਹ ਤਾਂ ਤੁਸੀਂ ਸੱਚ ਆਖਦੇ ਹੋ। ਹੱਛਾ ਮੈਂ ਕਪੂਰੇ ਪਾਸ ਜਾਂਦਾ ਹਾਂ ॥

(ਹਰੀਆ ਜਾਂਦਾ ਹੈ)

ਨਥੂ—(ਮਨ ਵਿਚ) ਪੁੱਤਰ ਹਰੀਆ, ਤੇਰੀ ਦਸ਼ਾ ਵੇਖਕੇ ਮੈਨੂੰ ਵਡਾ ਤਰਸ ਆਉਦਾ ਹੈ। ਫੇਰ ਤੇਰਾ ਕੰਮ ਝੂਠ ਤੇ ਦਗ਼ੇ ਨਾਲ ਚਲੇ ਤਾਂ ਇਹ ਵਡੇ ਦੁਖ ਦੀ ਗੱਲ ਹੈ। ਮੈਨੂੰ ਨਿਸਚਾ ਹੈ ਕਿ ਜੇਕਰ ਅਸ਼ੀ ਨੇਕੀ ਨਾਲ ਚਲੀਏ ਅਤੇ ਪਰਮੇਸਰ ਤੇ ਭਰੋਸਾ ਰਖੀਏ ਤਾਂ ਸਾਨੂੰ ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ।

(ਹਰੀਆ ਅਤੇ ਕਪੂਰਾ ਦੋਵੇਂ ਆਉਂਦੇ ਹਨ)

ਹਰੀਆ—(ਬਾਪੂ ਨੂੰ) ਇਹ ਜੀ ਦੇਖੋ ਭਾਈ ਕਪੂਰਾ ਵੀ ਆ ਗਿਆ ਹੈ। ਮੈਂ ਇਸ ਨੂੰ ਰੋਟੀ ਵਿਚੋਂ ਨਿਕਲੇ ਹੋਏ ਪੈਸਿਆਂ ਦਾ ਸਾਰਾ ਹਾਲਵੀ ਦਸਿਆ ਹੈ॥

ਨਥੂ—ਭਾਈ ਕਪੂਰਿਆ ! ਇਹ ਪੈਸੇ ਇਸ਼ ਰੋਟੀ ਵਿਚ ਕਿਥੋਂ ਆਏ ?

ਹਰੀਆ—ਭਾਈ ਕਪੂਰਿਆ ! ਮੇਰਾ ਬਾਪੂ ਬਹੁਤ ਗ਼ਰੀਬ ਹੈ॥

ਨਥੂ—ਪਰ ਪੁਤ੍ਰ । ਅਸੀਂ ਚੋਰ ਵੀ ਤਾਂ ਨਹੀਂ ਹਾਂ, ਅਤੇ ਮੰਗਤੇ ਵੀ ਨਹੀ ਹਾਂ। ਭਾਈ ਕਪੂਰਿਆ ਇਹ ਪੈਸੇ ਤੁਹਾਡੇ ਹਨ ਇਸ ਲਈ ਲੈ ਜਾਓ ॥

ਕਪੂਰਾ—(ਹਸਕੇ) ਹਛਾ ਇਹ ਗੱਲ ਤੁਸੀ ਹੁਣ ਦਿਲ ਵਿਚ ਨਾਂ ਲਿਆਓ । ਮੈਹੀ ਉਨਾਂ ਨੂੰ ਕਿਹਾ ਸੀ ॥

; ਨਥੂ—ਕੀ ਕਿਹਾ ਸੀ ? ਅਤੇ ਕਿਸ ਨੂੰ ਕਿਹਾਸੀ?

ਕਪੂਰਾ—ਭਾਈ ਮੋਹਰ ਸਿੰਘ ਜੀ ਨੂੰ ਮੈਂ ਕਿਹਾ ਸੀ ਕਿ ਨਥੂ ਵਡਾ ਭਲਾਮਾਨਸ ਆਦਮੀ ਹੈ, ਤਦ ਉਨਾਂ ਨੇ ਕਿਹਾ ਬਹੁਤ ਚੰਗੀ ਗੱਲ । ਸੋ ਵੇਰ ਕੀ ਪੁਛਦੇ ਹੋ ਉਸਤੋਂ ਇਹ ਸਾਰੀ ਗੱਲ ਬਣੀ ਹੈ ॥

ਨਥੂ—ਆਪ ਕੀ ਕਹਿੰਦੇ ਹੋ, ਉਸ ਦਾ ਮਤਲਬ ਮੇਰੀ ਸਮਝ ਵਿਚ ਨਹੀਂ ਆਯਾ ॥

ਕਪੂਰਾ—ਸੁਣੋ ਮੈਂ ਸਾਰੀ ਗੱਲ ਤੁਹਾਨੂੰ ਦਸਦਾ ਹਾਂ। ਕਲ ਸਰਦਾਰ ਮੋਹਰਸਿੰਘ ਜੀ ਮੇਰੇ ਪਾਸ ਆਏ ਸਨ। ਉਨਾਂ ਨੇ ਮੈਨੂੰ ਪੁਛਿਆ ਕਿ ਇਥੇ ਕੋਈ ਇਤਬਾਰੀ ਆਦਮੀ ਵੀ ਮਿਲੇਗਾ ? ਮੈਂ ਉਨਾਂ ਨੂੰ ਤੁਹਾਡਾ ਨਾਓ ਦਸਿਆ। ਤਦ ਉਨਾਂ ਨੇ ਇਹ ਪੈਸੇ ਤੁਹਾਡੇ ਪਾਸ ਚੋਰੀ ੨ ਪੁਚਾਓਣੇ ਲਈ ਕਿਹਾ। ਤੁਸੀਂ ਮੇਰੇ ਪਾਸੋਂ ਰੋਟੀ ਲੈਣ-

ਤਾਂ ਅਉਂਦੇਹੀ ਸੀ ਇਸਲਈ ਮੈਂ ਰੋਟੀ ਵਿਚ ਏਹ ਰਕਮ ਪਾਕੇ ਤੁਹਾਨੂੰ ਭੇਜਦਿੱਤੀ। ਇਸ ਲਈ ਇਹ ਪੈਸੇ ਤੇਰੇ ਹੀ ਹਨ ॥

ਨਥੂ—ਪਰਮੇਸ਼ਰ ਨੇ ਸਾਡੀ ਪਾਲਨਾ ਦਾ ਕੇਹਾ ਰਸਤਾ ਬਨਾਯਾ ਹੈ, ਅਤੇ ਉਹ ਦਾਤਾਰ ਤੁਸਾਂ ਦੋਹਾਂ ਦੇਮੂੰਹਾਂ ਤੇ ਬੈਠ ਗਿਆ, ਇਹੋ ਸਾਨੂੰ ਕਹਿਣਾ ਚਾਹੀਦਾ ਹੈ ॥

ਕਪੂਰਾ—ਸਿਰਫ ਇਹੋ ਗੱਲ ਹੀ ਨਹੀਂ, ਸਗਵਾਂ ਸਰਦਾਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਕੋਈ ਇਤ-ਬਾਰੀ ਆਦਮੀ ਹੋਵੇ ਤਾਂ ਉਸ ਨੂੰ ਮੇਰੇ ਪਾਸ ਭੇਜੋ। ਮੈਂ ਉਸ ਨੂੰ ਚੰਗੀ ਤਨਖਾਹ ਦੇਕੇ ਆਪਣੇ ਪਾਸ ਰਖਾਂਗਾ ॥

ਨਥੂ—ਵਾਹਵਾ! ਪਰਮੇਸ਼ਰ ਨੇ ਸਾਡੇ ਤੇ ਵਡੀ ਕ੍ਰਿਪਾ ਕੀਤੀ ਹੈ। ਪੇਟ ਭਰਕੇ ਖਾਣਾ ਅਤੇ ਦਿਨ ਭਰ ਕੰਮ ਕਰਨਾ, ਹਰਾਮ ਨਾਲ ਖਾਣ ਨਾਲੋਂ ਮੇਹਨਤ ਕਰ ਕੇ ਖਾਣਾਂ ਮੈਨੂੰ ਸੌ ਗੁਣਾਂ ਚੰਗਾ ਲਗਦਾ ਹੈ ॥

ਭਾਈ ਕਪੂਰਚੰਦ ਜੀ! ਆਪਨੇ ਮੇਰੀ ਗਰੀਬੀ ਪੁਰ ਖਿਆਲ ਕਰਕੇ ਇਹ ਵਡਾ ਭਾਰੀ ਉਪਕਾਰ ਕੀਤਾ ਹੈ॥

ਚਲ ਪੁਤੱਰ ਹਰੀਆ ਅਸੀਂ ਸਰਦਾਰ ਸਾਹਿਬ ਪਾਸ ਚਲੀਏ। ਹੁਣ ਅਸੀ ਰੋਟੀ ਖਾਣ ਲਈ ਵੀ ਇਥੇ ਨਹੀਂ ਰਹਾਂਗੇ। ਰਾਹ ਵਿਚ ਕਿਧਰੇ ਬੈਹ ਕੇ ਖਾ ਲਵਾਂਗੇ।

ਹੇ ਪਰਮੇਸ਼ਰਾ ! ਤੈਂ ਅਜੇਹੇ ਵਿਪਦਾ ਦੇ ਸਮੇ ਸਾਡੀ ਨੇਕੀ ਕਾਇਮ ਰਖੀ। ਸਾਡੀ ਗਰੀਬੀ ਦੂਰ ਹੋਕੇ ਸਾਡੇ ਪੇਟ ਦਾ ਬੰਦੋ ਬਸਤ ਕਰ ਦਿਤਾ ਹੈ। ਤੇਰੇ ਇਨਾਂ ਉਪਕਾਰਾਂ ਨੂੰ ਮੈਂ ਤੁਛੱ ਜੀਵ ਕਿਸਤਰਾਂ ਜਾਨ ਸਕਦਾ ਹਾਂ ? ਸ਼ੁਕਰਹੈ ੨॥

( ਸਾਰੇ ਚਲੇ ਜਾਂਦੇ ਹਨ )

## ੫-ਬਦਮਾਸ਼ ਮੁੰਡਾ


ਅੰਮ੍ਰਿਤਸਰ ਵਿਚ ਇਕ ਤਰਖਾਣ ਰਹਿੰਦਾ ਸੀ। ਉਸਦਾ ਇਕੋ ਸੁਖੀ ਲੱਧਾ ਪੁੱਤਰ ਸੀ ਉਸਦੀ ਉਮਰ ਦਸਾਂ ਵਰਿਹਾਂ ਦੀ ਸੀ। ਮਾਪੇ ਉਸਨੂੰ ਬਹੁਤ ਪਜਾਰ ਕਰਦੇ ਸਨ। ਉਸਦਾ ਨਤੀਜਾ ਇਹ ਨਿਕਲਿਆ ਕਿ ਮੁੰਡਾ ਬਦਮਾਸ਼ ਹੋਗਿਆ॥

ਇਕ ਦਿਨ ਉਹ ਮੱਖਣ ਦੇ ਨਾਲ ਰੋਟੀ ਖਾਂਦਾ ਹੋਯਾ ਦਰਵਾਜੇ ਵਿਚ ਖੜਾ ਸੀ। ਉਸਦੇ ਹੱਥ ਵਿਚ ਇਕ ਸੋਟੀ ਸੀ ਅਤੇ ਬਿਨਾਂ ਮਤਲਬ ਚੁਫੇਰੇ ਫੇਰ ਰਿਹਾ ਸੀ। ਇਤਨੇ ਵਿਚ ਇਕ ਗਰੀਬ ਕੁੱਤਾ ਸੁੱਤਾ ਪਿਆ ਉਸਨੂੰ

ਨਜਰ ਆਯਾ। ਉਸਨੂੰ ਤੋਇ ੨ ਕਰਕੇ ਅਤੇ ਹੱਥ ਦੀ ਰੋਟੀ ਵਿਚੋਂ ਟੁੱਕਰ ਦਿਖਾਕੇ ਇਸ਼ਾਰੇ ਨਾਲ ਸੱਦਿਆ। ਕੁੱਤੇ ਦੇ ਮਨ ਵਿਚ ਆਯਾ ਕਿ ਇਹ ਸ਼ੈਦ ਰੋਟੀ ਪਾਵੇਗਾ ਇਸ ਲਈ ਉਹ ਉਥੋਂ ਉੱਠਿਆ ਅਤੇ ਖੁਸ਼ੀ ਨਾਲ ਪੂਛਲ ਹਿਲਾਉਂਦਾ ਹੋਯਾ ਉਸਦੇ ਪਾਸ ਆ ਗਿਆ। ਕੁੱਤੇ ਦੇ ਉਸਦੇ ਪਾਸ ਪਹੁੰਚਦਿਆਂ ਹੀ ਉਸ ਮੁੰਡੇ ਨੇ ਆਪਣੇ ਹੱਥ ਦਾ ਸੋਟੀ ਕੁੱਤੇ ਨੂੰ ਮਾਰੀ, ਤਦ ਉਹ ਵਿਚਾਰਾ ਗਰੀਬ ਕੁਤਾ ਜੋਰ ੨ ਨਾਲ ਚੈਂ ੨ ਕਰਦਾ ਹੋਯਾ ਭੱਜ ਗਿਆ। ਉਹ ਮੁੰਡਾ ਆਪਣੀ ਇਸ ਗੰਦੀ ਆਦਤਨੂੰ ਵੇਖਕੇ ਦੰਦ ਕੱਢਕੇ ਖਿੜ ੨ ਹੱਸਣ ਲੱਗਾ॥

ਉਸ ਤਰਖਾਣਦੇ ਘਰਦੇ ਸਾਮ੍ਹਣੇ ਇਕ ਮਾਸਟਰ ਰਹਿੰਦਾ ਸੀ। ਉਹ ਉਸ ਮੁੰਡੇਦਾ ਅਜੇਹਾ ਕਰਤਬ ਵੇਖਕੇ ਕੋਠੇ ਤੋਂ ਹੇਠਾਂ ਆਯਾ, ਅਤੇ ਉਸ ਮੁੰਡੇਨੂੰ ਆਪਣੇ ਕੋਲ ਸੱਦਿਆ। ਉਸਨੇ ਆਪਣੇ ਹੱਥ ਵਿਚ ਇਕ ਚੁਆਨੀ ਵਿਖਾਕੇ ਕਿਹਾ "ਕਿਉਂ ਭਈ ਚੁਆਨੀ ਲੈਣੀ ਹਈ ?" ਮੁੰਡੇ ਨੇ ਹਸਦਿਆਂ ੨ ਕਿਹਾ "ਵਾਹ ਵਾ! ਆਪ ਦਿਓਗੇ ਤਾਂ ਮੈਨੂੰ ਲੈਣ ਵਿਚ ਕੀ ਨਾਂਹ ਹੈ ? ਇਹ ਆਖਕੇ ਉਸਨੇ ਆਪਣਾ ਹੱਥ ਅੱਗੇ ਵਧਾਯਾ। ਤਦ ਮਾਸਟਰ ਨੇ ਦੂਜੇ ਹਥ ਵਿਚ ਲਿਆਂਦਾ ਹੋਯਾ ਰੂਲ ਇਤਨੇ ਜ਼ੋਰ ਨਾਲ

ਕੜਕਾ ਕੇ ਮਾਰਿਆ ਕਿ ਉਹ ਮੁੰਡਾ ਚੀਕਾਂ ਮਾਰ ੨ ਕੇ ਰੋਣ ਲਗਾ ਛੇ ਹਥ ਨੂੰ ਮਲਦਾ ਹੋਯਾ ਆਖਣ ਲਗਾ "ਤੁਸੀਂ ਮੈਨੂੰ ਬਿਨਾ ਮਤਲਬ ਕਿਉਂ ਮਾਰਿਆ ਹੈ ?" ਮਾਸਟਰ ਨੇ ਕਿਹਾ ਤੈਂ ਉਸ ਗਰੀਬ ਕੁਤੇ ਨੂੰ ਕਿਉਂ ਮਾਰਿਆ ਸੀ ? ਉਸ ਨੇ ਤੇਰਾ ਕੋਈ ਨੁਕਸ਼ਾਨ ਕੀਤਾ ਸੀ ? ਤੈਂ ਬਿਨਾ ਮਤਲਬ ਉਸ ਨੂੰ ਮਾਰਿਆ ਹੈ ਇਸ ਲਈ ਉਸ ਦੀ ਤੈਨੂੰ ਇਹ ਸਜਾ ਮਿਲੀ ਹੈ ॥

ਹੁਣ ਅਜ ਤੋਂ ਧਿਆਨ ਰਖੀਂ ਕਿ ਜਿਸਤਰਾਂ ਤੈਨੂੰ ਮਾਰ ਦਾ ਦੁਖ ਹੁੰਦਾ ਹੈ, ਉਸੇਤਰਾਂ ਦੂਜੇ ਜੀਵਾਂ ਨੂੰ ਵੀ ਹੁੰਦਾ ਹੈ। ਬਿਨਾਂਮਤਲਬ ਕਿਸੇ ਨੂੰ ਦੁਖ ਦੇਣ ਨਾਲ ਉਸਦੇ ਆਤਮਾਂ ਨੂੰ ਦੁਖ ਹੁੰਦਾ ਹੈ ॥

ਇਤਨੇ ਵਿਚ ਉਸ ਮੁੰਡੇ ਦੇ ਮਾਪੇ ਵੀ ਆ ਪਹੁੰਚੇ ਉਨਾਂ ਨੂੰ ਆਪਣੇ ਪੁੱਤਰ ਦਾ ਚਾਲ ਚਲਨ ਪਹਿਲੇ ਤੋਂ ਹੀ ਮਲੂਮ ਸੀ। ਇਸ ਲਈ ਮਾਸਟਰ ਨੇ ਉਸ ਨੂੰ ਸਜਾ ਦਿਤੀ ਹੈ ਇਸ ਗੱਲ ਦਾ ਉਨਾਂ ਨੂੰ ਕੋਈ ਗੁਸਾ ਨਾ ਆਯਾ। ਉਲਟਾ ਉਨ੍ਹਾਂ ਨੇ ਕਿਹਾ "ਮਾਸਟਰ ਜੀ। ਤੁਸਾਂ ਵਡਾ ਚੰਗਾ ਕੰਮ ਕੀਤਾ ਹੈ। ਅਸੀਂ ਇਸ ਨੂੰ ਸੁਧਰਨ ਲਈ ਬਹੁਤ ਕਹਿੰਦੇ ਸੁਣਦੇ ਹਾਂ ਪਰ ਇਸਦੇ ਕੰਨ ਤੇ ਜਰਾ ਜਿੰਨੀ ਜੂੰ ਵੀ ਨਹੀਂ ਰੇਂਘਦੀ ॥

ਵੂਜੇ ਭੋਂ ਸਜ਼ਾ ਮਿਲੇ ਬਿਨਾਂ ਪਤਾ ਨਹੀਂ ਹੁੰਦਾ। ਇਸ ਲਈ ਆਪਨੇ ਇਸ ਨੂੰ ਚੰਗੀ ਸਿਖਯਾ ਦਿਤੀ ਹੈ।

## ੯—ਮੰਗਲੀ ਅਤੇ ਬਸੰਤੀ

ਇਕ ਪਿੰਡ ਵਿਚ ਮੰਗਲੀ ਨਾਮੇਂ ਇਕ ਗਰੀਬ ਵਿਧਵਾ ਤੀਮੀ ਰਹਿੰਦੀ ਸੀ। ਉਹ ਮਜੂਰੀ ਕਰਕੇ ਆਪਣਾਂ ਗੁਜਾਰਾ ਕਰਦੀ ਸੀ। ਉਸਦੀ ਬਸੰਤੀ ਨਾਮੇ ਇਕ ਧੀ ਸੀ। ਮੰਗਲੀ ਭਾਂਵੇਂ ਗਰੀਬ ਸੀ ਪਰ ਉਹ ਆਪਣੇ ਪੇਟ ਵਿਚੋਂ ਬਚਾਕੇ ਬਸੰਤੀ ਨੂੰ ਕਿਸੇ ਗੱਲ ਦਾ ਘਾਟਾ ਨਹੀਂ ਹੋਣ ਦੇਂਦੀ ਸੀ। ਇਤਨਾਂ ਹੀ ਨਹੀਂ ਬਲਕੇ ਉਹ ਸ਼ਾਹੂਕਾਰਾਂ ਦੀਆਂ ਧੀਆਂ ਵਾਂਗੂ ਬਸੰਤੀ ਦੀਆਂ ਸਾਰੀਆਂ ਗੱਲਾਂ ਦਾ ਬੰਦੋਬਸਤ ਰਖਦੀ ਸੀ॥

ਮੰਗਲੀ ਦੇ ਹੱਥ ਇਕ ਬਗੀਚੇ ਦੀ ਰਾਖੀ ਦਾ ਕੰਮ ਸ਼ੀ। ਉਹ ਬਗੀਚਾ ਪਿੰਡੋਂ ਬਹੁਤ ਦੂਰ ਸੀ ਏਸ ਲਈ ਪਿੰਡ, ਵਿਚ ਜਾਕੇ ਅੱਠਾਂ ਦਿਨਾਂ ਦੀ ਰਸਤ ਸਮਗ੍ਰੀ ਕੱਠੀ ਲਿਆਉਣੀ ਜਰੂਰੀ ਹੁੰਦੀ ਸੀ॥

ਇਕ ਦਿਨ ਵਰਖਾ ਪਈ ਹੁੰਦੀ ਸੀ ਤੇ ਮੰਗਲੀ ਬਜਾਰੋਂ ਸੌਦਾ ਸੂਤ ਖਰੀਦ ਕੇ ਵਡੀ ਭਾਰੀ ਗੰਢ ਬੰਨੀਕੇ

ਚਲੀ ਆਉਂਦੀ ਸੀ, ਸਿਰ ਦੇ ਉੱਪਰ ਬਹੁਤ ਸਾਰਾ ਬੋਝ ਹੋਣ ਕਰਕੇ ਉਸਦਾ ਸਰੀਰ ਝੁਕ ਗਿਆ ਸੀ, ਅਤੇ ਵਰਖਾ ਨਾਲ ਸਾਰੇ ਕੱਪੜੇ ਭਿੱਜ ਗਏ ਸਨ। ਕੁਟੀਆ ਦੇ ਪਾਸ ਅਜੇ ਪਹੁੰਚੀ ਹੀ ਸੀ ਕਿ "ਮਾਂ! ਕੀ ਖਾਣ ਵਾਸਤੇ ਲਿਆਈ ਹੈਂ?" ਇਹ ਬਸੰਤੀ ਨੇ ਪੁਛਿਆ, ਪਰ ਉਸਦੀ ਅਜੇਹੀ ਦਸ਼ਾ ਵੇਖਕੇ ਉਸਦੇ ਸਿਰੋਂ ਭਾਰ ਉਤਾਰ ਲੈਣ ਦੀ ਯਾਂ ਅੰਗੀਠੀ ਬਾਲਕੇ ਅੱਗ ਸਿਕਾਉਨ ਦਾ ਉਸਨੂੰ ਜਰਾ ਵੀ ਖਿਆਲ ਨਾ ਆਯਾ॥

ਛੇਕੜ ਮੰਗਲੀ ਨੇ ਆਪ ਆਪਣੇ ਸਿਰ ਦਾ ਲੱਦ ਉਤਾਰ ਕੇ ਹੇਠਾਂ ਰੱਖਿਆ, ਅਤੇ ਥੱਕੀ ਹੋਈ ਹੋਣ ਕਰਕੇ ਸੁੰਗੜ ਕੇ ਬੈਠ ਗਈ। ਉਹ ਆਪਣੀ ਧੀ ਨੂੰ ਆਖਣ ਲੱਗੀ "ਨੀ ਬਸੰਤੀਏ! ਦਖ ਤਾਂ ਮੇਰੇ ਪੈਰ ਕਿੱਦਾਂ ਦੇ ਠੰਢੇ ਬਰਫ਼ ਹੋ ਗਏ ਹਨ"॥

ਇਤਨੇਂ ਵਿਚ ਇਕ ਬਿੱਲੀ ਦੌੜਦੀ ੨ ਆਈ। ਉਸਨੂੰ ਵੇਖਕੇ ਬਸੰਤੀ ਹਸਦੀ ਹੋਈ ਆਪ ਵੀ ਮਾਂ ਨੂੰ ਆਖਣ ਲਗੀ "ਮਾਂ, ਤੇਰੇ ਪਾਸ ਤਾਂ ਓਢਣ ਵਾਸਤੇ ਕੰਬਲ ਅਤੇ ਪੈਰਾਂ ਵਿਚ ਪਾਉਣ ਲਈ ਜੁਤੀ ਵੀ ਸੀ, ਪਰ ਇਸ ਬਿੱਲੀ ਦੇ ਪਾਸ ਤਾਂ ਕੁਝ ਵੀ ਨਹੀਂ। ਮੈਨੂੰ ਵਡਾ ਅਚਰਜ ਹੁੰਦਾ ਹੈ ਕਿ ਪਿੰਡ ਵਿਚ ਕਈ ਰੰਗੀਆਂ ੨

ਜਗਾ ਦੇ ਹੁੰਦਿਆਂ ਵੀ ਇਹ ਇਥੇ ਕਿਉਂ ਆਕੇ ਦੁਖ ਪਾਉਂਦੀ ਹੈ ?" ਮਾਂ ਨੇ ਜਵਾਬ ਦਿੱਤਾ "ਕੁੜੀਏ ! ਸਾਡੇ ਕੋਠੇ ਤੇ ਇਸ ਦੇ ਬੱਚੇ ਹਨ। ਤੈਨੂੰ ਮਲੂਮ ਨਹੀਂ ? ਇਹ ਆਪਣੇ ਨਾਲੋਂ ਉਨਾਂ ਦੀ ਵਡੀ ਚਿੰਤਾ ਰਖਦੀ ਹੈ। ਇਸਦੇ ਸਿਵਾ ਇਹ ਪਿੰਡ ਵਿਚ ਪੇਟ ਭਰਨ ਲਈ ਜਾਂਦੀ ਹੈ। ਪਰ ਆਪਣੇ ਬੱਚਿਆਂ ਨੂੰ ਛਡਕੇ ਉੱਥੇ ਕਦੇ ਨਹੀਂ ਰਹਿੰਦੀ। ਕਲ ਰਾਤੀ ਤੂੰ ਸੌਂ ਗਈ ਸੀ ਇਸ ਲਈ ਇਸਦਾ ਚਮਤਕਾਰ ਤੈਂ ਨਹੀਂ ਦੇਖਿਆ। ਕਲ ਇਸ ਨੂੰ ਆਉਂਦਿਆਂ ੨ ਬਹੁਤ ਰਾਤ ਚਲੀ ਗਈ ਅਤੇ ਸਾਰੇ ਦਰਵਾਜੇ ਬੰਦ ਹੋਗਏ ਸੋ। ਇਸ ਲਈ ਇਹ ਪੂਰਾ ਇਕ ਘੰਟਾ ਬਾਹਰਲੇ ਦਰਵਜੇ ਤੇ ਲਗਾਤਾਰ ਮਜਾਉਂ ੨ ਕਰਦੀ ਖੜੀ ਰਹੀ। ਛੇਕੜ ਮੈਂ ਉਠੀ, ਦਰ-ਵੱਜਾ ਖੋਲਿਆ ਅਤੇ ਇਹ ਅੰਦਰ ਆਂਈ। ਫੇਰ ਕਿਧਰੇ ਜਾਕੇ ਇਸ ਨੂੰ ਠੰਢ ਪਈ ਅਤੇ ਆਪਣੇ ਬੱਚਿਆਂ ਪਾਸ ਜਾਕੇ ਸੌਂ ਰਹੀ॥"

ਬਸੰਤੀ ਨੇ ਪੁਛਿਆ--"ਕਿਉਂ ਮਾਂ ? ਉਹ ਸਾਰੇ ਇਸੇ ਦੇ ਬੱਚੇ ਹਨ ? ਇਹ ਜੋ ਆਪਣੇ ਬਾਲਾਂ ਵਾਸਤੇ ਇਤਨਾ ਕਸ਼ਟ ਭੋਗਦੀ ਹੈ ਅਤੇ ਓਨਾਂ ਦੀ ਇਤਨੀ ਚਿੰਤਾ ਰਖਦੀ. ਹੈ, ਤੁਾਂ ਬੱਚੇ ਇਸਦਾ ਬਦਲਾ ਆਪਣੇ

ਸਾਰੇ ਜਨਮ ਵਿਚ ਦੇ ਸਕਣਗੇ ? ਇਸ ਗਲ ਦਾ ਮੈਨੂੰ ਵੱਡਾ ਭਾਰੀ ਮੰਸਾ ਹੈ ॥ "

ਮੰਗਲੀ ਨੇ ਸਿਰ ਹਿਲਾ ਕੇ ਕਿਹਾ ਨੀ ਕਾਹਦਾ ਉਪਕਾਰ ? ਉਪਕਾਰ ਦਾ ਬਦਲਾ ਦੇਣ ਵਾਲੀਆਂ ਸੰਤਾਨਾਂ ਜਿਨਾਂ ਦੀਆਂ ਹਨ, ਅਜੇਹੀਆਂ ਵਡਭਾਗੀਆਂ ਮਾਵਾਂ ਇਸ ਧਰਤੀ ਤੇ ਕਿਸ ਨੂੰ ਮਲੂਮ ਹੈ ਕਿ ਕਿਤਨੀਆਂ ਹੋਣਗੀਆਂ ? ਮਾਵਾਂ ਵਿਚਾਰੀਆਂ ਆਪਣੀ ਸੰਤਾਂਨ ਨਾਲ ਕਿਤਨਾਂ ਮੋਹ ਅਤੇ ਪਜਾਰ ਕਰਦੀਆਂ ਹਨ। ਇਸ ਦੇ ਸਿਵਾ ਮਾਵਾਂ ਆਪਣੇ ਬਾਲਾਂ ਲਈ ਜਿਤਨਾਂ ਕਸ਼ਟ ਭੋਗਦੀਆਂ ਹਨ ਉਹ ਕਿਸੇ ਗਿਣਤੀ ਵਿਚ ਨਹੀ। ਸਿਰਫ ਉਨਾਂ ਦੇ ਹਿਰਦੇ ਦਾ ਮੋਹ ਅਜੇਹੇ ਕਸ਼ਟ ਭੋਗਣ ਲਈ ਲਾਉਂਦਾ ਹੈ। ਬਾਲ ਖੁਸ਼ ਰਹਿਣ ਤਾਂ ਮਾਵਾਂ ਸਮਝਦੀਆਂ ਹਨ ਕਿ ਸਾਨੂੰ ਸਭ ਕੁਝ ਮਿਲ ਗਿਆ ਹੈ !"

ਮਾਂ ਦੇ ਮੂੰਹੋਂ ਨਿਕਲੇ ਹੋਏ ਇਨਾਂ ਵਚਨਾਂ ਨੂੰ ਸੁਣਕੇ ਬਸੰਤੀ ਦੇ ਹਿਰਦੇ ਵਿਚ ਚਾਨਣ ਹੋਯਾ ਅਤੇ ਉਹ ਜਰਾ ਸ਼ਰਮਾਗਈ। ਆਪਣੇ ਸਾਫ ਅਤੇ ਗਰਮ ਕਪੜਿਆਂ ਨੂੰ ਵੇਖਕੇ, ਅਤੇ ਮਾਂ ਦੇ ਵਰਖਾ ਵਿਚ ਭਿੱਜੇ ਹੋਏ ਕਪੜਿਆਂ ਨੂੰ ਵੇਖਕੇ, ਉਸੇਤਰਾਂ ਸਵੇਰੇ ਉਠਣ ਸੇਤੀ ਮਾਂ

ਦਾ ਗਰਮ ੨ ਦੁੱਧ ਅਤੇ ਰੋਟੀ ਜੋ ਦੇਂਦੀ ਸੀ ਉਹ ਯਾਦ ਆਉਂਦਿਆਂ ਹੀ, ਅਤੇ ਮਾਂ ਦੇ ਵਾਸਤੇ ਇਸ ਵੇਲੇ ਖਾਣ ਲਈ ਕੁਝ ਵੀ ਤਯਾਰ ਨਹੀਂ, ਇਹ ਵੇਖ ਕੇ,ਜਾਣੋ ਮਾਂ ਦਾ ਬੇਹੱਦ ਅਤੇ ਆਸਾ ਰਹਿਤ ਪ੍ਰੇਮ ਬਸੰਤੀ ਦੀਆਂ ਅਖਾਂ ਦੇ ਅਗੇ ਦੇਹ ਧਾਰ ਕੇ ਖੜ੍ਹਾ ਹੋਗਿਆ। ਹੁਣ ਉਹ ਰੋਕੀ ਹੋਈ ਅਵਾਜ ਨਾਲ ਆਖਣ ਲਗੀ "ਨੀ ਮਾਂ! ਮੈਂ ਕਿਤਨੀ ਮੂਰਖ ਹਾਂ! ਮੈਨੂੰ ਜਰਾ ਵੀ ਵਿਚਾਰ ਨਹੀਂ।" ਇਹ ਆਖ ਕੇ ਉਹ ਝਟ ਉਠੀ ਅਤੇ ਅੰਗੀਠੀ ਬਾਲ ਕੇ ਮਾਂ ਦੇ ਅਗੇ ਲਿਆ ਰਖੀ। ਫੇਰ ਮਾਂ ਦੇ ਵਾਸਤੇ ਸੁੱਕੇ ਕਪੜੇ ਲਿਆਈ। ਉਸਨੇ ਉਹ ਕਪੜੇ ਬਦਲੇ ਅਤੇ ਥੋੜ੍ਹਾ ਚਿਰ ਅੰਗੀਠੀ ਦੀ ਅੱਗ ਸੇਕੀ ਉਸ ਨੂੰ ਜਰਾ ਗਰਮੀ ਆਈ ਅਤੇ ਸੁੱਧ ਫਿਰੀ, ਇਤਨੇ ਵਿਚ ਬਸੰਤੀ ਨੇ ਰੋਟੀ ਲਈ ਆਟਾ ਗੁੰਨ ਰਖਿਆ ਅਤੇ ਕੁਝ ਭਾਜੀ ਵੀ ਛੀਰੀ। ਪਿਛੋਂ ਮੰਗਲੀ ਉਠੀ ਅਤੇ ਉਸਨੇ ਰਸੋਈ ਬਣਾਈ ਅਤੇ ਦੋਹਾਂ ਮਾਵਾਂ ਧੀਆਂ ਨੇ ਮਿਲਕੇ ਅਨੰਦ ਨਾਲ ਖਾਧੀ॥

ਇਸ ਦਿਨ ਤੋਂ ਬਸੰਤੀ ਦਾ ਆਚਰਣ ਬਹੁਤ ਹੀ ਸੁਧਰਦਾ ਗਿਆ। ਉਸ ਦਾ ਚਾਲ ਚਲਨ ਦਿਨੋ ਦਿਨ ਸੁਧਰਦਾ ਵੇਖਕੇ ਉਸਦੀ ਮਾਂ ਵਡੀ ਖੁਸ਼ ਹੋਈ। ਪਰਮੇਸ਼ਰ

ਨੇ ਮੈਨੂੰ ਸਿਆਣੀ ਧੀ ਬਖਸ਼ੀ ਹੈ, ਇਸ ਲਈ ਉਸ ਦਾ ਧੰਨਵਾਦ ਕਰਨ ਲਗੀ ॥

ਇਹ ਗੱਲ ਗਰੀਬ, ਸਿੱਧੀ ਅਤੇ ਮਜੂਰੀ ਕਰਨ ਵਾਲੀ ਵਿਧਵਾ ਤੀਮੀ ਦੀ ਹੈ। ਪਰ ਉਸ ਵਿਚੋਂ ਸਾਨੂੰ ਕਿਤਨਾਂ ਗੁਣ ਲੈਣਾਂ ਜੋਗ ਹੈ ਇਹ ਗੱਲ ਪੜ੍ਹਨ ਵਾਲਿਆਂ ਦੇ ਧਿਆਨ ਵਿਚ ਆਏ ਬਿਨਾ ਨਹੀਂ ਰਹੇਗੀ॥

## ੭--ਉਚੀ ਮੱਤ ਵਾਲਾ ਬਾਲਕ



ਇਹ ਗੱਲ ਸਾਰਿਆਂ ਨੇ ਮਲੂਮ ਹੈ ਕਿ ਇੰਗਲੈਂਡ ਦੇਸ ਬਹੁਤ ਠੰਢਾ ਹੈ। ਉਥੇ ਕੁਝ ਮਹੀਨਿਆਂ ਦੇ ਬਿਨਾ ਬਾਕੀ ਸਾਰੇ ਸਾਲ ਵਿਚ ਵਰਖਾ ਹੁੰਦੀ ਰਹਿੰਦੀ ਅਤੇ ਠੰਢ ਵੀ ਬਹੁਤੀ ਪੈਂਦੀ ਹੈ। ਬਰਫ ਇਤਨੀ ਪੈਂਦੀ ਹੈ ਕਿ ਬਾਲਕ ਹਥਾਂ ਵਿਚ ਚੁੱਕ ੨ ਕੇ ਖੇਡਦੇ ਹਨ॥

ਇਕਵਾਰੀ ਕਿਸੇ ਵਡੇ ਸ਼ਹਿਰ ਵਿਚ ਕੋਈ ਉਤਸਵ ਹੋਣ ਕਰਕੇ ਗਡੀਆਂ ਦੇ ਆਉਣ ਜਾਣ ਦੀ

ਭੀੜ ਲਗ ਗਈ ਸੀ ਗਡੀਆਂ ਇਤਨੇ ਜੋਰ ਨਾਲ ਇਕ ਦੇ ਪਿਛੋਂ ਇਕ ਜਾ ਰਹੀਆਂ ਸਨ ਕਿ ਕਿਸੇ ਚਲਾਕ ਬਲਵਾਨ ਆਦਮੀ ਪਾਸੋਂ ਵੀ ਸੜਕ ਦੇ ਏਧਰ ਤੋਂ ਓਧਰ ਲੰਘ ਜਾਣਾਂ ਔਖਾ ਹੋ ਰਿਹਾ ਸੀ। ਅਜੇਹੀ ਦਸ਼ਾ ਵਿਚ ਇਕ ਵਿਚਾਰੀ ਢਿੱਲੀ ਅਤੇ ਬੁੱਢੀ ਤੀਮੀ ਸੜਕ ਦੇ ਉਸ ਪਾਰ ਜਾਣ ਲਈ ਖੜੀ ਹੋਈ ਸੀ। ਪਰ ਉਸ ਨੂੰ ਅਜੇਹੀ ਭੀੜ ਵਿਚੋਂ ਰਾਹ ਕਿਸਤਰਾਂ ਮਿਲ ਸਕਦਾ ਸੀ ?

ਪਾਸ ਹੀ ਇਕ ਸਕੂਲ ਸੀ। ਉਸ ਵਿਚ ਛੁਟੀ ਹੋ ਜਾਣ ਕਰਕੇ ਮੁੰਡੇ ਖੁਸ਼ੀ ਦੇ ਮਾਰੇ ਰੌਲਾ ਪਾਂਦੇ ਅਤੇ ਬਰਫ ਦੀਆਂ ਡਲੀਆਂ ਉਡਾਉਂਦੇ ਹੋਏ ਜਾਣ ਲਗੇ। ਉਨਾਂ ਸਾਰਿਆਂ ਨੇ ਉਸ ਬੁਢੀ ਤੀਮੀ ਦੀ ਇਹ ਦਸ਼ਾ ਵੇਖੀ। ਪਰ ਉਸ ਨੂੰ ਸੜਕ ਤੋਂ ਉਸ ਪਾਰ ਕਰਦੇਣਾ ਕਿਸੇ ਦੇ ਵੀ ਮਨ ਵਿਚ ਨਾ ਆਯਾ॥

ਇਤਨੇ ਵਿਚ ਇਕ ਬੜਾ ਸੁੰਦ੍ਰ ਤੇ ਹੁਸ਼ਿਆਰ, ਅਤੇ ਚਲਾਕ ਮੁੰਡਾ ਉਸ ਬੁਢੀ ਤੀਮੀ ਦੇ ਪਾਸ ਆਯਾ ਅਤੇ ਹੌਲੀ ੨ ਉਸ ਨੂੰ ਕੰਨ ਵਿਚ ਇਹ ਪੁਛਣ ਲਗਾ "ਮਾਈ ਜੀ ਕੀ ਤੁਸਾਂ ਸੜਕ ਦੇ ਉਸ ਪਾਸੇ ਜਾਣਾਂ ਹੈ ? ਤੁਹਾਡੀ ਮਰਜੀ ਹੋਵੇ ਤਾਂ ਮੈਂ ਤੁਹਾਡਾ ਹਥ ਫੜ ਕੇ ਉਸ ਪਾਰ ਲੈ ਚਲਦਾ ਹਾਂ।" ਉਸ ਨੇ ਕਿਹਾ "ਕਾਕਾ, ਤੇਰਾ

ਭਲਾ ਹੋਵੇ ! ਸਚਮੁਚ ਮੈਂ ਉਸੇ ਪਾਸੇ ਜਾਣਾ ਹੈ ।" ਤਾ
ਉਸ ਤੀਮੀ ਨੂੰ ਉਸ ਮੁੰਡੇ ਨੇ ਬੜੇ ਪਿਆਰ ਆਦਰ ਨਾਲ
ਸੜਕ ਦੇ ਉਸ ਪਾਰ ਪੁਚਾ ਦਿੱਤਾ । ਫਿਰ ਉਹ ਆਪਣੇ
ਜੋੜੀਦਾਰਾਂ ਵਿਚ ਆਇਆ ਅਤੇ ਵਡੀ ਖੁਸ਼ੀ ਨਾਲ ਉਨਾਂ ਨੂੰ
ਆਖਣ ਲਗਾ "ਭਰਾਵੋ, ਉਹ ਤੀਮੀ ਕਿਸੇ ਦੀ ਮਾਂ
ਜਰੂਰ ਹੋਵੇਗੀ । ਪਰ ਹੁਣ ਉਹ ਵਿਚਾਰੀ ਕਮਜੋਰ ਅਤੇ
ਮੁਥਾਜ ਹੋਗਈ ਹੈ । ਇਸ ਲਈ ਮੈਂ ਵਡੀ ਖੁਸ਼ੀ ਨਾਲ
ਉਸ ਦੀ ਮਦਦ ਕੀਤੀ ਹੈ । ਮੈਂ ਇਹ ਖਿਆਲ ਕਰਦਾ
ਹਾਂ ਕਿ ਜੇਕਰ ਮੇਰੀ ਸਗੀ ਮਾਂ ਅਜੇਹੀ ਦਸ਼ਾ ਨੂੰ ਪਹੁੰਚ
ਜਾਵੇ ਅਤੇ ਉਸ ਦਾ ਪਜਾਰਾ ਪੁਤ੍ਰ ਉਸਨੂੰ ਛੱਡਕੇ ਚਲਿਆ
ਜਾਵੇ ਤਾਂ ਮੇਰੀ ਤਰਾਂ ਹੀ ਉਸ ਦੀ ਕੋਈ ਨ ਕੋਈ ਜਰੂਰ
ਮਦਦ ਕਰੇਗਾ ॥

ਦੇਖੋ ਛੋਟਾ ਜੇਹਾ ਸਕੂਲ ਜਾਣ ਵਾਲਾ ਬਾਲਕ, ਪਰ ਉਸ ਦੇ ਖਿਆਲ ਕਿਤਨੇ ਵਡੇ ਹਨ ਅਤੇ ਦਯਾ ਨਾਲ ਭਰੇ ਹੋਏ ਹਨ ? ਅਜੇਹੀ ਆਦਤ ਸਾਰਿਆਂ ਬਾਲਾਂ ਨੂੰ ਰਖਣੀ ਜੋਗ ਹੈ ॥

# ੮—ਹੁਕਮ ਮੰਨਣਾ

ਬਾਲਾਂਨੂੰ ਆਪਣੇ ਮਾਂ ਪਿਉ ਅਤੇ ਗੁਰੂ ਦਾ ਹੁਕਮ ਮੰਨਣਾ ਚਾਹੀਏ ਇਸੇ ਵਿਚ ਉਨਾਂ ਦਾ ਭਲਾ ਹੈ। ਸਿਰਫ ਬਾਲਾਂ ਦੇ ਵਾਸਤੇ ਹੀ ਨਹੀਂ ਸਗਵਾਂ ਛੋਟੇ ਵਡੇ ਸਾਰਿਆਂ ਦਾ ਇਸ ਗੱਲ ਵਿਚ ਭਲਾ ਹੈ। ਜਿਨਾਂ ਦੀ ਆਗਯਾਵਿਚ ਰਹਿਣਾ ਆਪਣਾ ਫਰਜ਼ ਹੈ ਉਨਾਂ ਨੇ ਆਪਣੇ ਉਤੇ ਹੁਕਮ ਕੀਤਾ ਤਾਂ ਕਿਉਂ ਕੀਤਾ, ਇਸ ਗੱਲ ਦੀ ਅਸੀ ਵਾਰੰਵਾਰ ਪੁਛ ਗਿਛ ਕਰਦੇ ਗਏ ਤਾਂ ਉਸ ਵਿਚ ਅਨਰਥ ਹੋਣਦਾ ਡਰ ਹੈ, ਦੇਖੋ ਫੌਜਦੇ ਆਦਮੀ ਅਤੇ ਕਿਸੇ ਜਹਾਜ਼ ਦੇ ਖਲਾਸੀਆਂ ਨੂੰ ਆਪਣੇ ਅਫਸਰ ਦਾ ਹੁਕਮ ਮਿਲੇ ਅਤੇ ਉਹ ਲੋਕ ਉਸ ਹੁਕਮ ਦਾ ਕਾਰਣ ਸਮਝ ਵਿਚ ਨਾਂ ਆਉਂਦਿਆਂ ਤਕ ਨਾ ਮੰਨਣ ਤਾ ਕਿੰਨੇ ਨੁਕ- ਸਾਨ ਹੋਣ ਦਾ ਡਰ ਹੈ? ਹੁਕਮ ਮੰਨਣ ਵਿਚ ਅਤੇ ਨਾਂ ਮੰਨਣ ਵਿਚ ਕੇੜ੍ਹੇ ੨ ਲਾਭ ਅਤੇ ਨੁਕਸਾਨ ਹਨ ਉਨਾਂ ਦੀ ਬਾਬਤ ਦੋ ਗੱਲਾਂ ਏਥੇ ਅਸੀ ਲਿਖਦੇ ਹਾਂ॥

## ੯—ਪਹਿਲੀ ਗੱਲ

ਇਕ ਵਾਰੀ ਪ੍ਰਸ਼ੀਆ ਦੇਸ ਵਿਚ ਰੇਲ ਦੀ ਵਡੀ ਭਾਰੀ ਟੱਕਰ ਹੋਣਦੀ ਨੌਬਤ ਆ ਪਹੁੰਚੀ ਸੀ। ਉਸ ਵੇਲੇ ਓਨਾਂ ਦੋਹਾਂ ਗਡੀਆਂ ਵਿਚੋਂ ਇਕ ਨੂੰ ਦੂਜੀ ਤਰਫ ਮੋੜਨ ਵਾਲਾ ਕੁਲੀ ਕਾਂਟੇ ਵਾਲਾ ਆਪਣੇ ਕੰਮ ਤੇ ਜਾ ਰਿਹਾ ਸੀ। ਇੰਨੇ ਵਿਚ ਉਸ ਨੂੰ ਆਪਣਾਂ ਛੋਟਾ ਜੇਹਾ ਬਾਲਕ ਲੈਨ ਉਪਰ ਖੇਡਦਾ ਹੋਯਾ ਨਜਰ ਆਯਾ, ਉਸ ਵੇਲੇ ਉਸਦੀ ਸਮਝ ਵਿਚ ਇਹ ਨ ਆਵੇ ਕਿ ਹੁਣ ਕੀ ਕਰਨਾ ਚਾਹੀਦਾ ਹੈ। ਬਾਲਕ ਨੂੰ ਚੁਕਣ ਜਾਂਦਾ ਹਾਂ ਤਾਂ ਏਧਰ ਗਡੀਆਂ ਦੀ ਟੱਕਰ ਹੋਜਾਵੇਗੀ ਅਤੇ ਸੈਂਕੜੇ ਆਦਮੀ ਮਰ ਜਾਣਗੇ। ਜੇਕਰ ਇਸਤਰਾਂ ਨਾਂ ਕਰਾਂ ਤਾਂ ਜਾਣ ਬੁਝਕੇ ਆਪਣੇ ਪੁਤ੍ਰ ਦਾ ਨਾਸ ਹੁੰਦਾ ਹੈ। ਛੇਕੜ ਉਸਦੇ ਮਨ ਵਿਚ ਆਯਾ ਕਿ ਹੁੰਦੀ ਦੇ ਸਿਰ ਹੋਵੇ, ਪਰ ਸਿਰਫ ਇਕਲੇ ਆਪਣੇ ਪੁਤ੍ਰਦੀ ਜਾਨ ਦੇ ਪਿਛੇ ਏਨੇ ਆਦਮੀਆਂ ਦਾ ਨੁਕਸਾਨ ਕਰਨਾ ਚੰਗਾ ਨਹੀਂ॥

ਇਹ ਵਿਚਾਰਕੇ ਉਹ ਆਪਣੇ ਕੰਮਤੇ ਖੜਾ ਹੋਗਿਆ

ਤੇ ਆਪਣੇ ਫਰਜ਼ਨੂੰ ਪੂਰਾ੨ ਹਛੀਤਰਾਂ ਨਿਬਾਹਿਆ, ਪਰ ਓਧਰੋਂ ਫੁਰਤੀ ਨਾਲ ਆਪਣੇ ਪੁਤਰ ਨੂੰ ਵਡੇ ਜੋਰ ਨਾਲ ਵਾਜ ਮਾਰਕੇ ਕਿਹਾ ਕਿ "ਪੁਤਰ ਧਰਤੀਤੇ ਲੇਟ ਜਾ।" ਉਸ ਬਾਲਕਨੂੰ ਮੁੱਢ ਤੋਂ ਹੀ ਆਪਣੇ ਘਰ ਵਾਲਿਆਂ ਦਾ ਹੁਕਮ ਮੰਨਣ ਦੀ ਆਦਤ ਸੀ। ਇਸ ਲਈ ਉਹ ਝਟ ਲੇਨ ਦੇ ਦੋ ਫਟਾਂ ਦੇ ਵਿਚਾਲੇ ਪਿਤਾ ਦੀ ਵਾਜ ਸੁਣਦੇ ਹੀ ਲੇਟ ਗਿਆ। ਇੰਨੇ ਵਿਚ ਵਡੀ ਲੰਮੀ ਗੜ੨ ਕਰਦੀ ਗਡੀ ਉਸਦੇ ਉਪਰੋਂ ਲੰਘ ਕੇ ਚਲੀ ਗਈ॥

ਇਸਤਰਾਂ ਉਸ ਕਾਂਟੇ ਵਾਲੇ ਨੇ ਆਪਣੇ ਕੰਮ ਨੂੰ ਵੀ ਪੂਰਾ ਕੀਤਾ ਅਤੇ ਪੁੱਤਰ ਦੀ ਵੀ ਜਾਨ ਬਚਾ ਲਈ। ਪਰ ਉਸ ਵੇਲੇ ਉਸ ਵਿਚਾਰੇ ਦੇ ਮਨ ਦੀ ਕੀ ਦਸ਼ਾ ਹੋਈ ਹੋਵੇਗੀ ਇਸਦਾ ਵਿਚਾਰ ਪੜ੍ਹਨ ਵਾਲੇ ਕਰ ਲੈਣ। ਆਪਣਾਂ ਪੁੱਤਰ ਗਡੀ ਦੇ ਹੇਠਾਂ ਆਕੇ ਮਰਜਾਵੇਗਾ, ਉਸਦੀ ਕਿਸੇ ਹਡੀ ਦਾ ਵੀ ਪਤਾ ਲਗੇਗਾ ਕਿ ਨਹੀਂ ਇਸ ਗਲ ਦਾ ਨਿਸਚਾ ਕਰਨਾਂ ਉਸ ਵੇਲੇ ਨਹੀਂ ਹੋ ਸਕਦਾ ਸੀ। ਪਰ ਕਰਤਾਰ ਦੀ ਲੀਲਾ ਬਿਅੰਤ ਹੈ, ਗੱਡੀ ਉਪਰੋਂ ਲੰਘ ਗਈ, ਅਤੇ ਬਾਲਕ ਆਪਣੇ ਪਿਤਾ ਨੂੰ ਸਹੀ ਸਲਾਮਤ ਨੌ ਬਰਨੌ ਮਿਲ ਗਿਆ॥

ਧੰਨ ਹੈ ਓਨਾਂ ਪਿਉ ਪੁੱਤਰਾਂ ਨੂੰ! ਅਗੇ ਰਾਜੇ ਨੂੰ ਜਦੋਂ

ਇਹ ਖਬਰ ਹੋਈ, ਤਦ ਉਸਨੇ ਦੋਹਾਂ ਪਿਓ ਪੁੱਤਰਾਂ ਨੂੰ ਆਪਣੇ ਸਾਮਣੇ ਸ਼ਦਕੇ ਸਾਰਾ ਹਾਲ ਪੁਛਿਆ ਅਤੇ ਉਨਾਂ ਨੂੰ ਵਡੀ ਭਾਰੀ ਜਗੀਰ ਦਿਤੀ॥

## ਆਗਿਆ ਪਾਲਨ ਦੇ ਕਿੰਨੇ ਗੁਣ ਹਨ?

## ਯਾਦ ਰਖਣਾ

## ੧੦—ਇਕ ਆਗਿਆ ਨ ਮੰਨਣ ਵਾਲੇ ਅਫ਼ਸਰ ਨੂੰ ਫਾਂਸੀ



ਫ੍ਰੈਡਰਿਕ ਦੀ ਗ੍ਰੇਟ ਨਾਮੇ ਪ੍ਰਸ਼ੀਆ ਦੇਸ ਦਾ ਵਡਾ ਭਾਰੀ ਰਾਜਾ ਹੋਗਿਆ ਹੈ। ਉਸਦੀ ਵੈਰੀ ਨਾਲ ਲੜਾਈ ਹੋ ਰਹੀ ਸੀ। ਤਾਂ ਉਸਨੇ ਆਪਣੀ ਫੌਜ ਨੂੰ ਹੁਕਮ ਦਿਤਾ ਕਿ ਰਾਤ ਨੂੰ ਟਾਟੂ ਵੇਲੇ (ਇਕ ਬਿਗਲ ਜੋ ਖਾਸ ਵਕਤ ਤੇ ਕਮਾਨ ਅਫਸਰ ਦੇ ਹੁਕਮ ਨਾਲ ਖਾਸ ਕੰਮ ਲਈ ਵਜਾਉਂਦੇ ਹਨ ਜੋ ਪਲਟਨ ਵਿਚ ਠੀਕ ਵਕਤ ਸਿਰ ਝਟ ਪਟ ਕੰਮ ਹੋ ਜਾਵੇ) ਸਾਰੇ

ਦੀਵੇ ਬੁਝਾ ਦਿਤੇ ਜਾਨ। ਜੇਕਰ ਕੋਈ ਇਸ ਹੁਕਮ ਨੂੰ ਨਹੀਂ ਮੰਨੇਗਾ ਤਾਂ ਉਸਨੂੰ ਮੌਤ ਦੀ ਸਜਾ ਦਿਤੀ ਜਾਵੇਗੀ! ਜਿਸਦੇ ਵਿਚ ਉਸਦਾ ਇਹ ਮਤਲਬ ਸੀ ਕਿ ਆਪਨਾ ਡੇਰਾ ਕਿਥੇ ਹੈ ਇਹ ਵੈਰੀ ਨੂੰ ਮਲੂਮ ਹੀ ਨਾ ਹੋਵੇ॥

ਆਪਨਾ ਇਹ ਹੁਕਮ ਮੰਨਦੇ ਹਨ ਕਿ ਨਹੀਂ ਇਹ ਵੇਖਨ ਲਈ ਰਾਜਾ ਇਕੇਰਾਂ ਰਾਤ ਨੂੰ ਭੇਸ ਵਟਾਕੇ ਆਪਣੀ ਛਾਵਣੀ ਵਿਚ ਫਿਰਨ ਲਗਾ। ਇਨੇ ਵਿਚ ਉਸਨੇ ਵੇਖਿਆ ਜੋ ਇਕ ਤੰਬੂ ਵਿਚ ਦੀਵਾ ਜਗ ਰਿਹਾ ਹੈ ਅਤੇ ਇਕ ਵਡਾ ਅਫਸਰ ਅਪਣੀ ਚਿੱਠੀ ਲਿਖਣ ਦਾ ਕੰਮ ਪੂਰਾ ਕਰਨ ਵਿਚ ਹੈ। ਇਹ ਵੇਖਕੇ ਰਾਜੇ ਨੂੰ ਬਹੁਤ ਗੁੱਸਾ ਆਯਾ ਅਤ ਉਸਨੇ ਅਫਸਰ ਨੂੰ ਕਿਹਾ ਕਿ "ਤੈਂ ਇਹ ਹੁਕਮ ਅਦੂਲੀ ਕਿਉਂ ਕੀਤੀ ਹੈ?" ਤਦ ਅਫਸਰ ਸ਼ਰਮਿੰਦਾ ਹੋਕੇ ਆਖਣ ਲਗਾ ਕਿ "ਮੈਂ ਅਪਣੀ ਤੀਮੀ ਨੂੰ ਚਿਠੀ ਲਿਖ ਰਿਹਾ ਸੋ" ਰਾਜੇ ਨੇ ਕਿਹਾ ਕਿ "ਉਸ ਚਿੱਠੀ ਦੇ ਹੇਠਾਂ ਲਿਖ ਜੋ ਰਾਜੇ ਦਾ ਹੁਕਮ ਤੋੜਨ ਦੇ ਬਦਲੇ ਮੈਂ ਹੁਣ ਤੋਪ ਦੇ ਅਗੇ ਉਡਾਯਾ ਜਾਵਾਂਗਾ"।

ਉਸ ਸਮੇ ਅਫਸਰ ਨੂੰ ਦਿਤੀ ਹੋਈ ਸਜਾ ਬਹੁਤ ਕੌੜੀ ਤੇ ਬੁਰੀ ਲਗੇਗੀ। ਪਰ ਅਫਸਰਦਾ ਵੀ ਕਸੂਰ ਵਡਾ ਭਾਰੀ ਸੀ। ਇਹ ਖਿਆਲ ਕਰਨਾ ਚਾਹੀਦਾ ਹੈ ਕਿ

ਉਸ ਤੰਬੂ ਦੇ ਦੀਵੇ ਦੀ ਲੋ ਤੋਂ ਵੈਰੀ ਦੇ ਸੂਹਿਆਂ ਦਾ ਭੇਤ ਲੈਕੇ ਸਾਰੀ ਫੌਜ ਤੇ ਹੱਲਾ ਕਰਨ ਦਾ ਡਰ ਸੀ, ਅਤੇ ਜੇਕਰ ਉਜੇਹਾ ਹੁੰਦਾ ਤਾਂ ਹਜਾਰਾਂ ਆਦਮੀਆਂ ਦੀ ਮੌਤ ਹੁੰਦੀ। ਅਗੇ ਨੂੰ ਅਜੇਹੀ ਹੁਕਮ ਅਦੂਲੀ ਕੋਈ ਨਾ ਕਰੇ ਇਸ ਲਈ ਰਾਜੇ ਨੇ ਆਪਣੇ ਦਿਤੇ ਹੋਏ ਹੁਕਮ ਨੂੰ ਫੌਰਨ ਪੂਰਾ ਕੀਤਾ॥

## ਆਗਿਆ ਨ ਮੰਨਣ ਦੇ ਕਿੰਨੇ ਘਾਟੇ ਹਨ? ਏਹ ਗੱਲ ਚੇਤੇ ਰਖਣੀ

## ੧੧-ਪ੍ਰਾਹੁਣਾ ਚਾਰੀ ਤੇ ਬੁਰਾਈ ਦਾ ਬਦਲਾ ਭਲਾਈ॥



ਗ੍ਰੇਜ਼ਾਂ ਨੇ ਅਮਰੀਕਾ ਦੇਸ ਵਿਚ ਜਾਕੇ ਆਪਣੇ ਉਦਮ ਤੇ ਚਤੁਰਾਈ ਨਾਲ ਓਸ ਜੰਗਲੀ ਦੇਸ ਨੂੰ ਅਜਕਲ ਸੋਨੇ ਦਾ ਰੂਪ ਦੇ ਦਿਤਾ ਹੈ, ਏਹ ਗਲ ਸਾਰਿਆਂ ਨੂੰ ਮਲੂਮ ਹੈ॥

ਏਨਾਂ ਵਿਚੋਂ ਇਕ ਵਿਚਾਰੇ ਨਾਲ ਅਮ੍ਰੀਕਾ ਰਹਿਣ ਵਾਲੇ ਕਿਸੇ ਬੰਦੇ ਨੇ ਮੰਦਾ ਸਲੂਕ ਕੀਤਾ ਜੋ ਹਛੀ ਗਲ ਨਹੀਂ ਸੀ ॥

ਇਕ ਜਿਮੀਂਦਾਰ ਆਪਣੇ ਘਰਦੀ ਡਿਉੜ੍ਹੀ ਵਿਚ ਖੜਾ ਸੀ, ਏਨੇ ਵਿਚ ਇਕ ਭੁੱਖਾ ਤੇ ਥੱਕਾ ਹੋਯਾ ਰਾਹੀ ਉਸਦੇ ਨੇੜੇ ਆਯਾ ਤੇ ਕ੍ਰਿਸਾਣ ਤੋਂ ਕੁਝ ਖਾਣ ਲਈ ਮੰਗਿਆ ਪਰ ਉਸ ਚੰਦ੍ਰੇ ਕ੍ਰਿਸਾਣਨੇ ਨਕ ਵਟਕੇ ਤਾਨੇ ਨਾਲ ਕਿਹਾ ਜਾ ਜਾ ਪਰੇ ਹਟ ਏਥੋਂ ਕੁਝ ਨਹੀਂ ਮਿਲ਼ੇਗਾ, ਪਰ ਤਿਹਾਏ ਰਾਹੀ ਨੇ ਫੇਰ ਵੀ ਇਕ ਪਾਣੀ ਦਾ ਘੁਟ ਮੰਗਿਆ ਪਰ ਉਸ ਪਥੱਰ ਮਨ ਕ੍ਰਿਸਾਣ ਨੇ ਥੋੜਾ ਪਾਣੀ ਵੀ ਉਸ ਦੇ ਸੁਕਦੇ ਬੁਲ੍ਹਾਂ ਨੂੰ ਤਰ ਕਰਨ ਲਈ ਨ ਦਿਤਾ, ਏਨਾਂ ਹੀ ਨਹੀਂ ਸਗਵਾਂ ਹੋਰ ਕ੍ਰੋਧ ਵਿਚ ਕਹਿਣ ਲਗਾ "ਓਏ ਲਾਲਚੀ ਕੁਤੇ ਦੂਰ ਹਟ ਜਾ ਐਵੇਂ ਕਿਉਂ ਟੈਂ ੨ ਕਰਕੇ ਮੇਰਾ ਸਿਰ ਖਪਾਉਂਦਾ ਹੈਂ"। ਏਹ ਸੁਣਕੇ ਵਿਚਾਰ ਰਾਹੀ ਚੁਪ ਹੋ ਗਿਆ, ਪਰ ਜਾਂਦਿਆਂ ੨ ਉਸ ਨੇ ਏਸ ਕ੍ਰਿਸਾਣ ਦਾ ਚੇਹਰਾ ਚੰਗੀਤ੍ਰਾਂ ਧਿਆਨ ਵਿਚ ਰਖ ਲਿਆ ॥

ਕਰਣਾ ਰਬਦਾ ਏਹ ਕ੍ਰਿਸਾਣ ਜੋ ਆਪਣੇ ਮਾਣ ਤਾਨ ਵਿਚ ਮੱਤਾ ਰਹਿੰਦਾ ਸੀ ਇਕੇਰਾਂ ਸ਼ਿਕਾਰ ਗਿਆ ਤਾਂ ਰਸਤਾ ਭੁਲ ਗਿਆ, ਬਥੇਰਾ ਚਿਰ ਥੱਕਨ ਭੌਂਣ

ਪਿਛੋਂ ਓਹ ਇਕ ਗ੍ਰੀਬ ਕੁਟੀਆ ਦੇ ਨੇੜੇ ਪੌਂਚਾ ਤੇ ਆਪਣੇ ਪਿੰਡ ਜਾਣਦਾ ਰਸਤਾ ਪੁਛਿਆ, ਤਦੋਂ ਉਸ ਕੁਟੀਆ ਵਾਲੇ ਨੇ ਕਿਹਾ ਜੋ ਤੁਹਾਡਾ ਨੱਗਰ ਏਥੋਂ ਦੁਰਾਡਾ ਹੈ, ਦਿਨ ਆਥਣਦਾ ਜਾਂਦਾ ਹੈ, ਤੁਸੀ ਜੇ ਹੁਣ ਜਾਵੋ ਵੀ ਤਾਂ ਰਾਤ ਤੁਹਾਨੂੰ ਜੰਗਲ ਵਿਚ ਹੀ ਬੀਤ ਜਾਵੇਗੀ ਤੇ ਜਾਂਗਲੀ ਪਸ਼ੂਆਂ ਦਾ ਤੁਹਾਨੂੰ ਚੀਰ ਪਾੜ ਕੇ ਖਾ ਜਾਣ ਦਾ ਖਤਰਾ ਹੈ, ਸੋ ਏਸ ਲਈ ਜੇ ਤੁਸਾਡੀ ਮਰਜੀ ਹੋਵੇ ਤਾਂ ਰਾਤ ਏਥੇ ਹੀ ਵਸੇਰਾ ਕਰਲਵੋ ॥

ਅਜੇਹੇ ਬਿਖੜੇ ਕਲੇਸ਼ ਵੇਲੇ ਕ੍ਰਿਸਾਨ ਨੂੰ ਆਸਰਾ ਮਿਲਨ ਕਰਕੇ ਵਡੀ ਖੁਸ਼ੀ ਹੋਈ ਤੇ ਉਸਨੇ ਸਾਰੀ ਰਾਤ ਓਥੇ ਹੀ ਬਿਤਾਈ, ਵਿਚਾਰੇ ਗ੍ਰੀਬ ਕੁਟੀਆ ਵਾਲੇ ਪਾਸ ਜੋ ਕੁਝ ਹੈਸੀ ਸੋ ਏਸ ਨਾਲ ਓਸਨੇ ਵੰਡ ਛਕਿਆ ॥

ਉਸ਼ੇਰ ਜਦੋਂ ਓਹ ਕ੍ਰਿਸਾਣ ਤੁਰਨ ਲਗਾ ਤਾ ਏਸਨੇ ਕਿਹਾ ਤੁਹਾਨੂੰ ਰਾਹ ਖੈਹੜਾ ਮਿਲਨਾ ਔਖਾ ਹੈ ਮੈਂ ਤੁਹਾਡੇ ਨਾਲ ਥੋੜੀ ਦੂਰ ਤੋੜੀ ਚਲਕੇ ਤੁਹਾਨੂੰ ਰਸਤੇ ਤੇ ਪਾ ਆਉਂਦਾ ਹਾਂ, ਏਹ ਕਹਿਕੇ ਆਪਣੀ ਬੰਦੂਕ ਚੁਕ ਕੇ ਓਹ ਓਹਦੇ ਨਾਲ ਤੁਰ ਪਿਆ, ਥੋੜੀ ਵਾਟ ਜਾਕੇ ਏਸਨੇ ਕ੍ਰਿਸਾਣ ਨੂੰ ਕਿਹਾ "ਜੋ ਤੁਹਾਡਾ ਨਗਰ ਏਥੋਂ ਹੁਣ ਦੋ ਕੋਹ ਹੈ ਸਿਧੇ ਵੱਟੋਵਟ ਤੁਰੀ ਜਾਓ ਛੇਤੀ ਪੌਂਚ ਜਾਓਗੇ" ॥

ਹੁਣ ਏਸਨੇ ਕ੍ਰਿਸਾਣ ਦੇ ਸਾਮਨੇ ਖੜੋ ਕੇ ਪੁਛਿਆ ਕਿਉਂ ਜੀ ਤੁਸਾਂ ਮੈਨੂੰ ਪਛਾਤਾ ਹੈ ? ਕ੍ਰਿਸਾਣ ਏਹ ਸੁਣ ਕੇ ਜ਼ਰਾ ਸ਼ਰਮਿੰਦਾ ਤੇ ਸਿਰ ਨੀਵਾਂ ਕਰਕੇ ਬੋਲਿਆ, ਹਾਂ ਮੈਨੂੰ ਮਾਲੂਮ ਹੁੰਦਾ ਹੈ ਜੋ ਮੈਂ ਤੁਹਾਨੂੰ ਕਿਧਰੇ ਵੇਖਯਾ ਹੈ ਪਰ ਏਸ ਕੁਟੀਆ ਵਾਲੇ ਭਲੇ ਲੋਕ ਨੇ ਕਿਹਾ, ਮਲੂਮ ਹੁੰਦਾ ਹੈ ਏਹ ਕਿਉਂ ਆਖਦੇ ਹੋ, ਮੈਂ ਥੋੜੇ ਹੀ ਦਿਨ ਹੋਏ ਤੁਹਾਡੇ ਦਰਵਾਜੇ ਤੇ ਗਿਆ ਸੀ ਤਦੋਂ ਤੁਸਾਂ ਮੇਰਾ ਚੰਗਾ ਆਦਰ ਭਾਉ ਕਰਕੇ ਅਤਿਥੀ ਸੇਵਾ ਕੀਤੀਸੀ, ਏਸ ਲਈ ਤੁਹਾਨੂੰ ਮੇਰੀ ਪਛਾਣ ਜ਼ਰੂਰ ਹੋਵੇਗੀ, ਮੈਂ ਤਾਂ ਤੁਹਾਨੂੰ ਹਛੀਤ੍ਰਾਂ ਪਛਾਣਦਾ ਹਾਂ, ਹਛਾ ਹੁਣ ਮੈਂ ਥੋੜੀ ਜੇਹੀ ਗਲ ਤੁਹਾਨੂੰ ਦਸਦਾ ਹਾਂ ਯਾਦ ਰਖਣੀ "ਤੁਹਾਡੇ ਬੂਹੇ ਤੇ ਜੇ ਕੋਈ ਭੁਖਾ ਤ੍ਰਿਹਾਯਾ ਆਵੇ ਅਤੇ ਓਹ ਕੁਝ ਖਾਂਣ ਪੀਣ ਲਈ ਮਿੰਨਤ ਤਰਲੇ ਨਾਲ ਹਾੜੇ ਕਢੇ ਤਾਂ ਉਸਨੂੰ ਝਿੜਕ ਕੇ "ਉਏ ਲਾਲਚੀ ਕੁਤੇ ਦੂਰ ਹਟ ਜਾ ਕਿਉਂ ਐਵੇਂ ਟੈਂ ੨ ਕਰ ਕੇ ਸਿਰ ਖਪਾਉਂਦਾ ਹੈ" ਏਹ ਕਦੇ ਨ ਆਖਣਾ, ਹੁਣ ਮੈਂ ਜਾਂਦਾ ਹਾਂ, ਲੌ ਰਾਮ ਰਾਮ !

ਏਹ ਯੋਗ ਉੱਤਰ ਸੁਣ ਕੇ ਕ੍ਰਿਸਾਣ ਦੇ ਮਨ ਵਿਚ ਕਿੰਨੇ ਵਟ ਪਏ ਹੋਂਣਗੇ ਏਸ ਦਾ ਵਿਚਾਰ ਪੜ੍ਹਨ ਵਾਲੇ ਆਪ ਕਰ ਲੈਂਣ, ਜਦੋਂ ਬੂਹੇ ਤੇ ਆਕੇ ਕੋਈ ਸੁਵਾਲ

ਤਰਲਾ ਪਾਵੇ ਤਾਂ ਵਿੱਤ ਹੁੰਦੇ ਕਦੀ ਵੀ ਨਾ ਨ ਕਰੋ, ਆਪਣੀ ਥਾਲੀ ਵਿਚੋਂ ਵੀ ਵੰਡ ਦੇਣਾ ਧਰਮ ਹੈ! ਏਹ ਗਲ ਸਦਾ ਯਦ ਰਖਣੀ, ਗੁਣਵਾਨ ਸਜਨ ਕਿਸੇਦੇ ਮੂਰਖਤਾ ਵਾਲੇ ਕੌੜੇ ਬਚਨ ਤੇ ਰੋਸ ਨਹੀਂ ਕਰਦੇ–

ਕਬਿਤ–ਏਤੇ ਗੁਣੀ ਗੁਣ ਪਾਇ, ਚਾਤੁਰੀ ਨਿਪੁਣ ਪਾਇ, ਕੋਜੀਐ ਨ ਮੈਲ਼ੋਮਨ, ਜੋ ਕਾਹੂ ਕਛੂ ਕਰੀ। ਬੀਰਨ ਬਿਰਨੇ ਦੇਸ ਜੈਖਿਉ ਕਉ ਏਹੋ ਸੁਭਾਵ ਮਾਨ ਅਪਮਾਨ ਕਾਂਹੂ ਰੇ ਕਹੀ ਕਾਹੂ ਜੀ ਕਹੀ। ਕਤੂਰ ਏਕ ਕਵੀ, ਚਲਜੋ ਗਿਉ ਹੈ ਸਭਾ ਕੇ ਮਧੱਜ, ਤੋਹਿ ਕੋ ਅਟੇਕ ਕਾਹੂ ਏਕ ਪਲ ਦੂਕਰੀ।ਦੁਵਾਰ ਗਜ਼ਰਾਜੁ* ਠਾਡੋ ਕੂਕਰੀ ਸੋ ਸਭਾ ਮਧੱਯ, ਕੂਕਰੀ† ਸੋ ਕੂਕਰੀ ਤੂਕਰੀ ਸੋ ਤੂੰਕਰੀ‡॥

## ੧੨–ਆਲਸੀ ਮੁੰਡਾ ਅਤੇ ਉਸ ਦੀ ਬਾਲ ਉਮਰ

ਰਾਮ ਸਿੰਘ ਨਾਮੇ ਇਕ ਆਲਸੀ ਮੁੰਡਾ ਸੀ। ਉਸਨੂੰ ਪੜ੍ਹਨਾ ਇਕ ਵਿਪਤਾ ਜਾਪਦਾ ਸੀ, ਉਹ ਜਿਸ ਵੇਲੇ ਪੜ੍ਹਨ ਬੈਠਦਾ ਤਾਂ ਕਹਿੰਦਾ-"ਇਹ ਪੜ੍ਹਨਾ ਕਿੰਨਾ ਦੁਖ

---

* ਵਡਾ ਹਾਥੀ। † ਕੁੱਤੀ। ‡ ਹਾਥੀ।

ਦਾ ਕੰਮ ਹੈ ! ਦੇਖੋ ਤਾਂ ਸਹੀ ਅਜ ਮਾਸਟਰ ਜੀ ਨੇ ਕਿੰਨਾ ਸਬਕ ਪੜ੍ਹਨ ਲਈ ਦੇ ਦਿਤਾ ਹੈ ! ਇਕ ਨਹੀਂ ਦੋ ਨਹੀਂ ਸਾਰੇ ਸਫਿਆਂ ਦੇ ਸਫੇ ਪੜ੍ਹਨ ਲਈ ਦੇ ਦਿਤੇ ਹਨ। ਚੰਗਾ ਹੁਣ ਕੰਮ ਪੂਰਾ ਕਰਨਾ ਚਾਹੀਦਾ ਹੈ ! ਅੱਛਾ ਹੁਣ ਗੱਡੀ ਅੱਗੇ ਚਲੇ ! 'ਸਕੂਲ' ਅਰਥਾਤ 'ਵਿਦਯਾਲਯ' ਇਹ ਕਿੰਨਾਂ ਵੱਡਾ ਨਾਂਓਂ ਹੈ ! ਏਸ ਨਾਲੋਂ 'ਸਕੂਲ' ਨੂੰ 'ਜੇਲ੍ਹਖਾਨਾ" ਆਖਣ ਵਿਚ ਕੀ ਹਰਜ ਹੈ ? ਕਿਉਂਜੋ ਸਕੂਲ ਅਤੇ ਜੇਲਖਾਨੇ ਦੋਹਾਂ ਜਗਾ ਤੇ ਡਰ ਰਹਿੰਦਾ ਹੈ ! ਅਤੇ ਸਿਖਯਾ ਕੀ ਦੇਣੀ ਮਾਰ ਦੇਣੀ ਹੈ ! ਇਸ ਪਾਠ ਨੂੰ ਯਾਦ ਕਰਨ ਦੀ ਕੀ ਲੋੜ ਹੈ ? ਇਸਦਾ ਅਰਥ ਤਾਂ ਮਲੂਮ ਹੀ ਹੈ ! ਹੁਣ ਅੱਗੇ ਹੋਰ ਕੀ ਹੈ ? "ਆਨੰਦ ਕਾਰਕ" ਅਰਥਾਤ "ਜਿਸਤੋਂ ਆਨੰਦ ਪ੍ਰਾਪਤ ਹੁੰਦਾ ਹੈ ਉਹ" ਇਹ ਸ਼ਬਦ ਤਾਂ ਗੁੰਮ ਸੁੰਮ ਹੀ ਹੈ ! ਇਸਦਾ ਅਰਥ ਤਾਂ ਸਾਫ਼ ਹੋਣਾ ਚਾਹੀਦਾ ਸੀ । ਮੈਨੂੰ ਕੋਈ ਪੁੱਛੇ ਤਾਂ ਮੈਂ ਇਹ ਆਖਾਂਗਾ—"ਕਿ ਖੇਡ ਖੇਡਣੀ, ਮੌਜ ਕਰਨੀ, ਇਸਨੂੰ ਅਨੰਦ ਆਖਦੇ ਹਨ" ਨਹੀਂ ਤਾਂ ਮੇਰੇ ਪਾਸ ਜੇੜ੍ਹਾ ਹਰਸਰਨ ਸਿੰਘ ਮੁੰਡਾ ਬੈਠਾ ਹੈ, ਉਸਨੂੰ ਜੇਕਰ ਪੁਛਿਆ ਜਾਵੇ ਤਾਂ ਉਹ ਆਖੇਗਾ "ਪਹਿਲੇ ਨੰਬਰ ਤੇ ਇਮਤਿਹਾਨ ਪਾਸ ਕਰਕੇ ਇਨਾਮ ਲੈਣਾ ਇਸਨੂੰ ਅਨੰਦ ਕਹਿੰਦੇ

ਹਨ” ਸ਼ਾਬਾਸ਼ੇ ਕਾਕਾ ! ਹਰਸਰਨ ਸਿੰਘ ਜੀ ! ਪੜ੍ਹ ਭਈ ਤੂੰ ! ਤੁਹਾਡੀ ਉਸ ਕੋਠੜੀ ਤੇ ਮੇਜ਼ ਤੇ ਤੁਹਾਡੀਆਂ ਉਨ੍ਹਾਂ ਪੋਥੀਆਂ ਤੇ ਕਲਮਦਾਨ ਨੂੰ ਲਖ ਲਖ ਸ਼ਾਬਾਸ਼ੇ ! ਮੈਂ ਤਾਂ ਇਹ ਆਖਦਾ ਹਾਂ ਜੋ ਮੈਂ ਵੱਡਾ ਹੋਕੇ ਇਨ੍ਹਾਂ ਪੋਥੀਆਂ ਨੂੰ ਹੱਥ ਵੀ ਨਹੀਂ ਲਾਵਾਂਗਾ। ਮੈਂ ਜੇਕਰ ਇਸ ਵੇਲੇ ਵੱਡਾ ਹੁੰਦਾ ਤਾਂ ਕਿੰਨਾਂ ਅਨੰਦ ਆਉਂਦਾ ? ਪੜ੍ਹਨ ਦੀ ਬਿੱਜ ਤਾਂ ਨਾ ਸਿਰਤੇ ਪੈਂਦੀ ॥

ਵਡਾ ਹੋਕੇ ਹਾਇ ਮੈਨੂੰ ਅਗੇ ਇਹ ਖਿਆਲ ਹੁੰਦਾ ਸੀ ਜੋ ਮੈਂ ਕਦ ਵੱਡਾ ਹੋਵਾਂਗਾ, ਅਤੇ ਹੁਣ ਤਾਂ ਮੈਂ ਪਹਾੜ ਵਰਗਾ ਵਡਾ ਹੋਗਿਆ ਹਾਂ ! ਪਰ ਮੇਰੀ ਹੁਣ ਕੀ ਦਸ਼ਾ ਹੋਗਈ ਹੈ, ? ਓਹੋ ਇਸਦਾ ਦੋਸ ਕਿਸਨੂੰ ਦੇਵਾਂ? ਇਹ ਸਾਰਾ ਮੇਰਾ ਹੀ ਦੋਸ ਹੈ ਕਹੌਤ ਹੈ “ਜੇਹਾ ਕਰਨਾ ਤੇਹਾ ਭਰਨਾ !” ਛੋਟੇ ਹੁੰਦਿਆਂ ਮੈਂ ਵਿਦਯਾ ਪੜਨ ਵਲ ਜ਼ਰਾਵੀ ਧਿਆਨ ਨਹੀਂ ਦਿਤਾ। ਇਨਾਂ ਹੀ ਨਹੀਂ ਸਗੋਂ ਮਾਸਟਰ ਜੀ ਨੇ ਜੇੜ੍ਹੀਆਂ ਗੱਲਾਂ ਧਿਆਨ ਵਿਚ ਰਖਣ ਲਈ ਕਿਹਾ ਸੀ ਉਨਾਂ ਨੂੰ ਉਲਟਾ ਮੈਂ ਭੁਲ਼ਾ ਦੇਣ ਦਾ ਯਤਨ ਕੀਤਾ॥

ਬਾਪੂ ਜੀ ਆਖਿਆ ਕਰਦੇ ਸਨ ਕਾਕਾ ਰਾਮਸਿੰਘਾ ! ਪੋਥੀ ਲੇਕੇ ਪੜ੍ਹ ! ਕੁਝ ਤਾਂ ਬਹਿਕੇ ਲਿਖ ! ਜੇਕਰ ਤੈਨੂੰ

ਕੁਝ ਵੀ ਨਹੀਂ ਆਵੇਗਾ ਤਾਂ ਤੇਰਾ ਕੁੱਤਾ ਵੀ ਭਾਵ ਨਹੀਂ ਪੁਛੇਗਾ ! ਓਸੇ ਤਰ੍ਹਾਂ ਮੇਰੀ ਮਾਂ ਵੀ ਕਹਿੰਦੀ ਹੁੰਦੀਸੀ "ਪੁਤ੍ਰ ਰਾਮਸਿੰਘ ! ਵੇ ਰਾਮਸਿੰਘਾ ! ਤੇਰਾ ਰੂਪ ਤਾਂ ਵਡਾ ਸੋਹਣਾ ਹੈ ਅਤੇ ਮੈਨੂੰ ਵੀ ਪਜਾਰਾ ਲਗਦਾ ਹੈ ! ਪਰ ਤੇਰਾ ਧਿਆਨ ਵਿਦਜਾ ਪੜਨ ਵਲ ਨਹੀਂ ਇਹ ਤੇਰਾ ਚੰਗਾ ਕੰਮ ਨਹੀਂ !

**ਵਡਾ ਹੋਕੇ ਜੇ ਤੂੰ ਮੂਰਖ ਨਿਕਲਿਓਂ ਤਾਂ ਮੈਨੂੰ ਤੂੰ ਮੇਰਾ ਪੁੱਤਰ ਹੈਂ ਇਹ ਆਖਣ ਵਿਚ ਵੀ ਸ਼ਰਮ ਮਲੂਮ ਹੋਵੇਗੀ ॥**

ਮੈਂ ਹਰਸਰਨਸਿੰਘ ਨੂੰ ਹਸਦਾ ਸੀ, ਪਰ ਉਸ ਨੂੰ ਸ਼ਾਬਾਸ਼ੇ ਹੈ ! ਉਹ ਵੀ ਖੇਡਦਾ ਸੀ ਪਰ ਉਸਦਾ ਖਿਆਲ ਪੜਨ ਵਲ ਬਹੁਤ ਸੀ ! ਉਹ ਸਕੂਲ ਤੋਂ ਬਿਨਾ ਘਰ ਵਿਚ ਜਿੰਨਾਂ ਪੜਦਾ ਸਿਖਦਾ ਸੀ ਓਨਾਂ ਮੈਂ ਸਕੂਲ ਵਿਚ ਵੀ ਨਹੀਂ ਸੀ ਸਿਖਦਾ ! ਉਹ ਮੇਰੇ ਜਿੰਨਾ ਵਡਾ ਹੋਗਿਆ ਹੈ ਪਰ ਉਸਦੀ ਦਸ਼ਾ ਮੇਰੇ ਨਾਲੋਂ ਵਖਰੀ ਤਰਾਂ ਦੀ ਹੈ ! ਮੈਨੂੰ ਲੋਕ ਪਸ਼ੂ ਆਖਦੇ ਹਨ ਅਤੇ ਉਸਦਾ ਜਸ ਚੁਫੇਰੇ ਖਿਲਰ ਰਿਹਾ ਹੈ ! ਮੇਰੀ ਭੁੱਲ ਹੁਣ ਮੈਨੂੰ ਨਜ਼ਰ ਆਉਂਦੀ ਹੈ ! ਪਰ ਉਸਦਾ ਹੁਣ ਕੀ ਲਾਭ ਹੈ ? ਹੁਣ ਤਾਂ ਸਮਾ

ਨਿਕਲ ਗਿਆ। "ਅਬ ਪਛੁਤਾਏ ਕਿਆ ਹੋਤ ਹੈ, ਜਬ ਚਿੜੀਆਂ ਚੁਗ ਗਈ ਖੇਤ!" ਹੁਣ ਪੋਥੀਆਂ ਪੜਨ ਨੂੰ ਮਨ ਕਰਦਾ ਹੈ ਪਰ ਪੇਟ ਦਾ ਭੋਰਾ ਭਰਨ ਲਈ ਵੀ ਸਾਰ ਦਿਨ ਮੇਹਨਤ ਕਰਨੀ ਹੋਈ, ਬਾਲਪਨ ਜਿੰਨੀ ਮੇਹਨ ਕਰਕੇ ਪੜਨ ਦਾ ਸਮਾ ਹੁਣ ਕਿਥੋਂ ਮਿਲੇਗਾ? ਬਸ ਮੇਰੇ ਜੀਉਣ ਨੂੰ ਲਾਨਤ ਹੈ!

ਆਲਸੀ ਮੁੰਡੇ ਦਾ ਇਹ ਹਾਲ ਧਿਆਨ ਵਿ ਰਖਣਾ ਚਾਹੀਦਾ ਹੈ, ਅਤੇ ਸਭ ਬਾਲਕਾਂ ਨੂੰ ਪੜਨ ਵਲ ਮਨ ਲਾਉਣਾ ਚਾਹੀਦਾ ਹੈ। ਜਦ ਬਾਲ ਉਮਰ ਨਿਕਲ ਗਈ ਅਤੇ ਕੁਝ ਵੀ ਨਾ ਪੜਿਆ ਤਾਂ ਪਿਛੋਂ ਪਛੋਤਾਉਣਾ ਪਵੇਗਾ! ਏਹ ਚੇਤੇ ਰਖਣਾ॥

## ੧੩—ਉਗਾਹੀ ਦੇਣ ਵਾਲੀ ਛੋਟੀ ਕੁੜੀ

ਇੰਗਲੈਂਡ ਵਿਚ ਕਈ ਵਰੇ ਹੋਏ ਇਕ ਛੋਟੀ ਜੇਹੀ ਨੌਂ ਵਰ੍ਹੇ ਦੀ ਕੁੜੀ ਉਗਾਹੀ ਦੇਣ ਲਈ ਕਚੈਹਰੀ ਵਿਚ ਸਦੀ ਗਈ ਸੀ। ਮੁਕਦਮਾ ਚੋਰੀ ਦਾ ਸੀ

ਅਤੇ ਉਹ ਚੋਰੀ ਉਸਦੇ ਘਰ ਵਿਚ ਉਸਦੇ ਸਾਮਣੇ ਹੋਈ ਸੀ। ਇਸ ਲਈ ਉਸਦੀ ਉਗਾਹੀ ਜਰੂਰੀ ਸਮਝੀ ਗਈ। ਚੋਰ ਵਲੋਂ ਜੇੜਾ ਵਕੀਲ ਕਚੈਹਰੀ ਵਿਚ ਆਯਾ ਸੀ ਉਸ ਦਾ ਇਹ ਕਹਿਣਾ ਸੀ ਕਿ ਕੁੜੀ ਦੀ ਉਗਾਹੀ ਨਾ ਲਈ ਜਾਵੇ ਕਿਉਂ ਜੋ ਉਸਦੀ ਉਗਾਹੀ ਨਾਲ ਉਸਦੇ ਧੜੇ ਦਾ ਨੁਕਸਾਨ ਹੋਣ ਵਾਲਾ ਸੀ। ਕੁੜੀ ਨੂੰ ਉਗਾਹੀ ਵਾਸਤੇ ਹਾਜਰ ਕਰਨ ਦੇ ਪਿਛੋਂ ਉਹ ਪੁਛਣ ਲਗਾ "ਕੁੜੀਏ ਤੂੰ ਕਸਮ ਨੂ ਸਮਝਦੀ ਹੈਂ ?" ਉਹ ਬੋਲੀ "ਮਹਾਰਾਜ ਆਪਦਾ ਪੁਛਣਾ ਮੇਰੀ ਸਮਝ ਵਿਚ ਨਹੀਂ ਆਯਾ" ਇਸ ਤੋਂ ਵਕੀਲ ਨੇ ਜੱਜ ਸਾਹਿਬ ਨੂੰ ਕਿਹਾ ਮਹਾਰਾਜ, ਇਸ ਕੁੜੀ ਨੂੰ ਜਰਾ ਵੀ ਮਲੂਮ ਨਹੀਂ ਕਿ ਸੌਂਹ ਕਿਸ ਨੂੰ ਆਖਦੇ ਹਨ। ਇਸ ਲਈ ਹੋਰ ਕਿਸੇ ਕਾਰਣ ਦੇ ਨਾ ਹੁੰਦਿਆਂ ਵੀ ਇਹ ਉਗਾਹੀ ਦੇਣ ਦੇ ਲਾਇਕ ਨਹੀਂ। ਇਸ ਲਈ ਮੈਂ ਕਹਿੰਦਾ ਹਾਂ ਜੋ ਕਾਇਦੇ ਮੂਜਬ ਇਸਦੀ ਉਗਾਹੀ ਲੈਣੀ ਨਹੀਂ ਬਣਦੀ॥"

ਜੱਜ ਨੇ ਕਿਹਾ " ਜਰਾ ਠਹਿਰੋ ਮੈਂ ਉਸ ਕੋਲੋਂ ਕੁਝ ਪੁਛਣਾ ਹੈ।" ਫਿਰ ਉਹ ਉਸ ਕੁੜੀ ਨੂੰ ਪੁਛਣ ਲਗਾ ਕੁੜੀਏ ! ਤੈਂ ਕਦੇ ਸੌਂਹ ਖਾਧੀ ਹੈ ? ਇਹ ਸੁਣਕੇ ਉਹ ਜਰਾ ਘਬਰਾਉਂਦੀ ਦਿੱਸੀ ਅਤੇ ਆਖਣ ਲਗੀ " ਨਹੀਂ

ਮਹਾਰਾਜ!" ਜੱਜ ਨੇ ਕਿਹਾ ਤੂ ਘਾਬਰ ਨਾਂ। ਮੈਂ ਇਹ ਪੁਛਦਾ ਹਾਂ ਕਿ ਅਜ ਤੋਂ ਪਹਿਲੇ ਤੂੰ ਕਦੇ ਕਚੈਹਰੀ ਵਿਚ ਉਗਾਹੀ ਦੇਣ ਲਈ ਗਈ ਸੈਂ? ਉਸ ਨੇ ਕਿਹਾ ਨਹੀਂ। ਫਿਰ ਉਹ ਧਰਮ ਪੁਸਤਕ ਹਥ ਵਿਚ ਦੇਕੇ ਪੁਛਣ ਲਗਾ "ਇਹ ਕੇੜਾ ਪੁਸਤਕ ਹੈ ਇਹ ਤੈਨੂੰ ਮਲੂਮ ਹੈ?॥

ਕੁੜੀ-ਹਾਂਜੀ ਇਹ ਧਰਮ ਪੁਸਤਕ ਹੈ।

ਜਜ-ਤੂ ਕਦੇ ਇਸ ਨੂੰ ਪੜਿਆ ਹੈ?

ਕੁੜੀ-ਹਾਂਜੀ ਇਹ ਰੋਜ ਪੜਦੀ ਹਾਂ।

ਜਜ-ਚੰਗਾ ਕੁੜੀਏ। ਧਰਮ ਪੁਸਤਕ ਕੀ ਹੈ ਇਹ ਤਾਂ ਤੂ ਜਾਣਦੀ ਹੈਂ?

ਕੁੜੀ-ਹਾਂਜੀ ਇਹ ਪਰਮੇਸ਼ਰ ਦੀ ਬਾਣੀ ਹੈ।

ਇਸਦੇ ਪਿਛੋਂ ਜਜ ਨੇ ਉਸ ਕੁੜੀ ਨੂੰ ਉਸ ਪੁਸਤਕ ਉੱਪਰ ਹਥ ਰਖਣ ਲਈ ਕਿਹਾ। ਕੁੜੀ ਨੇ ਕੰਬਦਿਆਂ ਉਸਦੇ ਉੱਪਰ ਦੋਵੇਂ ਹਥ ਰਖੇ। ਪਿਛੋਂ ਉਗਾਹ ਪਾਸੋਂ ਜਿਸਤਰਾਂ ਸੌਂਹ ਚੁਕਵਾਈਦੀ ਹੈ ਉਸੇਤਰਾਂ ਉਸ ਕੁੜੀ ਪਾਸੋਂ ਚੁਕਵਾਈ। ਇਸਦੇ ਪਿਛੋਂ ਜਜ ਉਸ ਨੂੰ ਪੁਛਣ ਲਗਾ "ਤੈਂ ਹੁਣ ਕਸਮ ਖਾਧੀ ਹੈ, ਇਸ ਲਈ ਹੁਣ ਜੇਕਰ ਤੂੰ ਸੱਚ ਨਾਂ ਬੋਲੇਂਗੀ ਤਾਂ ਤੈਨੂੰ ਕੀ ਹੋਵੇਗਾ ਇਹ ਤੂੰ ਜਾਣਦੀ ਹੈਂ?॥

ਕੁੜੀ–ਜੀ ਮਹਾਰਾਜ ਜੀ, ਮੈਨੂੰ ਜੇਲਖਾਨੇ ਕੈਦ ਕਰੋਗੇ ॥

ਜਜ–ਹੋਰ ਵੀ ਕੁਝ ਹੋਵੇਗਾ ?

ਕੁੜੀ–ਜੀ ਹਾਂ, ਛੇਕੜ ਨੂੰ ਸੁਰਗਾਂ ਵਿਚ ਨਹੀਂ ਜਾਂਵਾਂਗੀ।

ਜਜ–ਕਿਸਤਰਾਂ ?

ਕੁੜੀ ਨੇ ਉਸ ਧਰਮ ਪੁਸਤਕ ਦੇ ਪਤ੍ਰੇ ਉਲਟਾਏ ਅਤੇ ਅਗੇ ਲਿਖਿਆ ਹੁਕਮ ਪੜਿਆ "ਤੂੰ ਕਿਸੇ ਦੇ ਉਲਟ ਝੂਠੀ ਉਗਾਹੀ ਨਾ ਦੇ" ਪਿਛੋਂ ਉਸ ਕੁੜੀ ਨੇ ਕਿਹਾ ਜੋ ਮੈਨੂੰ ਧਰਮ ਪੁਸਤਕ ਪੜਨ ਤੋਂ ਪਹਿਲਾਂ ਹੀ ਇਹ ਗਲ ਸਿਖਾਈ ਗਈ ਸੀ।

ਜਜ–ਤੈਨੂੰ ਇਸ ਮੁਕਦਮੇ ਵਿਚ ਉਗਾਹੀ ਦੇਣ ਲਈ ਆਉਣਾ ਪਵੇਗਾ ਇਹ ਤੈਨੂੰ ਕਿਸਨੇ ਕਿਹਾ ਸੀ ?

ਕੁੜੀ–ਮਹਾਰਾਜ ! ਮੈਨੂੰ ਮਾਂ ਨੇ ਕਿਹਾ ਸੀ। ਉਸ ਵੇਲੇ ਉਸ ਨੇ ਮੈਨੂੰ ਪਾਸ ਸਦ ਕੇ ਕਿਹਾ ਸੀ "ਬਚੀਏ ! ਜੋ ਕੁਛ ਸਚ ਹੋਵੇ ਉਹੋ ਕੁਛ ਆਖੀਂ ਭਲਾ ?" ਪਿਛੋਂ ਇਥੇ ਆਉਣ ਤੋਂ ਪਹਿਲਾਂ ਮੇਰਾ ਮੱਥਾ ਚੁੰਮਿਆ ਅਤੇ ਕਿਹਾ "**ਧੀਏ ! ਤੂੰ ਜੋ ਕੁਛ ਕਚੈਹਰੀ**

# ਵਿਚ ਬੋਲੇਂਗੀ ਉਹ ਪਰਮੇਸ਼ਰ ਸੁਣ ਲਵੇਗਾ" ।

ਇਹ ਸੁਣ ਕੇ ਜਜ ਦੀਆਂ ਅਖਾਂ ਵਿਚੋਂ ਜਲ ਆ ਗਿਆ। ਉਸਦਾ ਸੰਘ ਰੁਕ ਜਾਣ ਕਰਕੇ ਕੰਬਦੇ ਸੁਰ ਵਿਚ ਉਸਨੇ ਕੁੜੀ ਕੋਲੋਂ ਪੁਛਿਆ "ਹਛਾ ਤੇਰੀ ਮਾਂ ਨੇ ਤੈਨੂੰ ਜੋ ਕੁਛ ਕਿਹਾ ਸੀ ਉਹ ਤੈਨੂੰ ਸੱਚ ਮਲੂਮ ਹੁੰਦਾ ਹੈ ?" ਕੁੜੀ ਨੇ ਕਿਹਾ "ਜੀ ਹਾਂ" "ਏਸ ਵਿਚ ਕੀ ਸ਼ਕ ਹੈ ?" ਜਜ ਨੇ ਕਿਹਾ "ਕੁੜੀਏ ਤੂੰ ਅਤੇ ਤੇਰੀ ਮਾਂ ਦੋਵੇਂ ਧੰਨ ਹੋ। ਪਰਮੇਸ਼ਰ ਤੁਹਾਡਾ ਭਲਾਕ ਰੇ"।

ਇਸਦੇ ਪਿਛੋਂ ਜਜ ਨੇ ਸਾਰਿਆਂ ਨੂੰ ਕਿਹਾ ਕਿ ਇਹ ਕੁੜੀ ਸਭ ਤਰਾਂ ਉਗਾਹੀ ਦੇਣ ਦੇ ਲਾਇਕ ਹੈ। ਮੈਂ ਬਹੁਤ ਤਾਂ ਕੀ ਕਹਾਂ ਬਲਕੇ ਜੇਕਰ ਮੈਂ ਅਜ ਆਪ ਬੇ ਕਸੂਰ ਹੁੰਦਾ ਅਤੇ ਮੈਨੂੰ ਫਾਂਸੀ ਚੜਨ ਦਾ ਹੁਕਮ ਹੁੰਦਾ ਤਾਂ ਇਸ ਕੁੜੀ ਵਰਗਾ ਉਗਾਹ ਮੈਨੂੰ ਮਿਲੇ ਅਜੇਹੀ ਮੈਂ ਪਰਮੇਸ਼ਰ ਦੇ ਪਾਸ ਬੇਨਤੀ ਕੀਤੀ ਹੁੰਦੀ। ਹੱਛਾ ਵਕੀਲ ਜੀ ਇਸਦਾ ਜਵਾਬ ਦਿਓ ॥

ਪਿਛੋਂ ਕੁੜੀ ਨੇ ਉਗਾਹੀ ਦਿਤੀ ਅਤੇ ਜੋ ਕੁਛ ਸੱਚਾ ੨ ਹਾਲ ਸੀ ਉਹ ਸਾਰਾ ਉਸ ਕੁੜੀ ਨੇ ਦਸ ਦਿਤਾ। ਇਸ

ਗਲ ਤੋਂ ਸਾਨੂੰ ਇਹ ਉਪਦੇਸ਼ ਲੈਣਾ ਚਾਹੀਦਾ ਹੈ ਕਿ ਜਦ ਅਸੀਂ ਬੋਲਦੇ ਹਾਂ ਉਹ ਮਨ ਰੂਪੀ ਜਜ ਦੇ ਸਾਮਣੇ ਹੀ ਨਹੀਂ ਸਗਵਾਂ ਪ੍ਰਮੇਸ਼ਰ ਦੇ ਸਾਮਣੇ ਖੜੇ ਹੋਕੇ ਬੋਲ ਰਹੇ ਹਾਂ ਅਜੇਹਾ ਉਸ ਕੁੜੀ ਦੀ ਤਰਾਂ ਨਿਸਚਾ ਰਖਕੇ ਇਕ ਅਖਰ ਵੀ ਝੂਠਾ ਮੂੰਹੋਂ ਨਾ ਨਿਕਲੇ ਅਜੇਹੀ ਖਬਰਦਾਰੀ ਰਖ ਕੇ ਹਮੇਸ਼ਾਂ ਸਾਨੂੰ ਬੋਲਨਾ ਚਾਹੀਦਾ ਹੈ ॥

## ੧੪ ਸੂਰਬੀਰ ਬਾਲਕ

ਆਮ ਕਰਕੇ ਜਿਸਨੇ ਲੜਾਈ ਵਿਚ ਵਡੇ ੨ ਕੰਮ ਕੀਤੇ ਹੋਣ ਉਸਨੂੰ ਸੂਰਬੀਰ ਕਹਿਣ ਦੀ ਚਾਲ ਬਨੀ ਹੋਈ ਹੈ। ਪਰ ਅਸਲ ਵਿਚਾਰਕੇ ਦੇਖਿਆ ਜਾਵੇ ਤਾਂ ਅਜੇਹੇ ਪ੍ਰਾਣ ਨਾਸ ਕਰਨੇ ਵਾਲੇ ਕੰਮਾਂ ਤੋਂ ਬਿਨਾਂ ਕੋਹੋ ਜੇਹਾ ਵੀ ਸਮਾਂ ਆਜਾਵੇ ਪਰ ਜੋ ਨੇਕੀ ਨਾਂ ਛਡੇ, ਸਚ ਨਾਂ ਛਡੇ, ਮੋਹ ਦੀ ਫਾਹੀ ਵਿਚ ਨਾਂ

ਪਵੇ, ਲੋਕਾਂ ਨੂੰ ਦੁਖ ਨਾਂ ਦੇਵੇ ਬਲਕੇ ਆਪ ਸਹਾਰ ਲਵੇ ਅਜੇਹਾ ਜੋ ਧੀਰਜ ਵਾਨ ਅਤੇ ਵਡੇ ਉਚੇ ਮਨ ਵਾਲਾ ਆਦਮੀ ਹੈ ਉਸੇ ਨੂੰ ਸੂਰਬੀਰ ਕਹਿਣਾ ਠੀਕ ਹੈ॥

ਸੰਸਾਰ ਵਿਚ ਕਈ ਤਰਾਂ ਦੇ ਅਨੁਭਵ ਕਰਕੇ ਜਿਨਾਂ ਨੇ ਆਪਣੇ ਮਨ ਨੂੰ ਸਚ ਦੇ ਰਾਹ ਪਾਯਾ ਹੈ ਅਤੇ ਉਪਰ ਲਿਖੀ ਪਦਵੀ ਤੇ ਪਹੁੰਚੇ ਹਨ ਅਜੇਹੇ ਪੁਰਖ ਬੰਦਨਾ ਜੋਗ ਹਨ ਹੀ, ਪਰ ਉਨਾਂ ਨਾਲੋਂ ਜੇਕਰਾਂ ਛੋਟੀ ਉਮਰ ਦੇ ਬਾਲਕਾਂ ਵਿਚ ਉਜੇਹੇ ਗੁਣ ਦਿੱਸਣ ਤ੍ਰਾਂ ਉਸਤੋਂ ਸਾਨੂੰ ਬਹੁਤ ਅਨੰਦ ਹੋਕੇ ਅਜੇਹੇ ਬਾਲਕਾਂ ਦਾ ਆਦਰ ਕਰਨਾਂ ਚਾਹੀਦਾ ਹੈ॥

ਯੂਰਪ ਵਿਚ ਇਕ ਜਗਾ ਲੜਾਈ ਹੋਈ ਉਸ ਵੇਲੇ ਇਕ ਧੜੇ ਦੀ ਜਿੱਤ ਹੋਣ ਕਰਕੇ ਉਸ ਫੌਜ ਦਾ ਕਪਤਾਨ ਆਪਨੇ ਆਦਮੀਆਂ ਨੂੰ ਸ਼ਰਾਬ ਪੀਣ ਲਈ ਦੇਣ ਲਗਾ। ਉਨਾਂ ਆਦਮੀਆਂ ਦੇ ਨਾਲ ਇਕ ਵਾਜੇ ਵਾਲਾ ਲੜਕਾ ਸੀ। ਸਾਰਿਆਂ ਦੇ ਨਾਲ ਉਸਨੂੰ ਵੀ ਥੋੜੀ ਜੇਹੀ ਸ਼ਰਾਬ ਦੇਣ ਲਗਾ। ਪਰ ਉਸ ਲੜਕੇ ਨੇ ਕਿਹਾ ਜੌ

**"ਮੈਂ ਸ਼ਰਾਬ ਨਾਂ ਪੀਣ ਵਾਲੀ ਮੰਡਲੀ ਦਾ ਆਦਮੀ ਹਾਂ, ਇਸ ਲਈ ਮੈਂ ਇਹ ਨਹੀ ਪੀਵਾਂਗਾ।"** ਕਪਤਾਨ ਨੇ ਉਸ ਨੂੰ ਕਿਹਾ ਜੋ "ਓਇ ਤੂੰ ਸਾਰੇ ਦਿਨ ਦਾ ਥੱਕਾ ਹੋਯਾ ਹੈਂ ਅਤੇ ਵਾਜਾ ਵਜਾਉਂਦਾ ਰਿਹਾ ਹੈਂ ਇਸ ਲਈ ਅਜ ਦਾ ਦਿਨ ਜੇਕਰ ਤੇਰਾ ਨੇਮ ਟੁਟਦਾ ਹੈ ਤਾਂ ਟੁਟਨ ਦੇ! ਇਸ ਦੇ ਬਿਨਾ ਤੇਰਾ ਥਕੇਵਾਂ ਨਹੀਂ ਉਤਰੇਗਾ। ਇਸ ਲਈ ਇਹ ਤੈਨੂੰ ਪੀਨੀ ਪਵੇਗੀ" ਕਪਤਾਨ ਦੇ ਇੰਨੇ ਕਹਿਣ ਤੇ ਵੀ ਉਸ ਵਾਜੇ ਵਾਲੇ ਲੜਕੇ ਨੇ ਸ਼ਰਾਬ ਨੂੰ ਹਥ ਨਾਂ ਲਾਯਾ।

ਇਸ ਤੋਂ ਕਪਤਾਨ ਨੇ ਆਪਣੇ ਵਡੇ ਅਫਸਰ ਪਾਸ਼ ਜਾਕੇ ਕਿਹਾ ਕਿ ਉਹ ਵਾਜੇ ਵਾਲਾ ਲੜਕਾ ਸ਼ਰਾਬ ਨਹੀ ਪੀਂਦਾ। ਉਹ ਕਹਿੰਦਾ ਹੈ ਜੋ **ਮੈਂ ਸ਼ਰਾਬ ਨਾਂ ਪੀਣ ਦੀ ਸੌਂਹ ਖਾਧੀ ਹੋਈ ਹੈ!** ਤਾਂ ਅਗੇ ਜਾਕੇ ਉਸਦਾ ਕੀ ਹਾਲ ਹੋਵੇਗਾ? ਉਹ ਫੌਜ ਦੇ ਸਿਪਹੀਆਂ ਨਾਲ ਕਿਸਤਰਾਂ ਤੁੱਗ ਸਕੇਗਾ?

ਇਹ ਸੁਣ ਕੇ ਉਸ ਵਡੇ ਕਾਂਮਨੀਅਰ ਨੇ ਉਸ

ਲੜਕੇ ਨੂੰ ਆਪਣੇ ਸਾਮਣੇ ਸੱਦ ਕੇ ਹਾਸੇ ਨਾਲ ਪੁਛਿਆ" ਕਿਉਂ ਉਇ, ਤੂੰ ਸਾਡੇ ਹੁਕਮ ਅਦੂਲੀ ਕਰਦਾ ਹੈਂ ?॥ ਲੜਕੇ ਨੇ ਨਿਮ੍ਰਤਾ ਨਾਲ ਕਿਹਾ "ਮਹਾਰਾਜ! ਮੈਂ ਸਰਕਾਰੀ ਹੁਕਮ ਕਦੀ ਨਹੀਂ ਤੋੜਿਆ ਅਤੇ ਅਗੇ ਨੂੰ ਵੀ ਕਦੀ ਨਹੀਂ ਤੋੜਾਂਗਾ। ਪਰ ਮੈਂ ਸ਼ਰਾਬ ਨਹੀਂ ਪੀਵਾਂਗਾ ਕਿਉਂਕਿ ਉਸ ਨਾਲ ਮੇਰਾ ਸੁਭਾ ਵਿਗੜ ਜਾਵੇਗਾ! ਇਹ ਮੈਨੂੰ ਨਿਸਚਾ ਹੈ।" ਲੜਕੇ ਦਾ ਇਹ ਕਹਿਣਾ ਸੁਣਕੇ ਅਫਸਰ ਅਚਰਜ ਹੋਯਾ ਅਤੇ ਮਨ ਵਿਚ ਸੋਚਣ ਲਗਾ ਕਿ ਇਸਦਾ ਕਹਿਣਾ ਸੱਚ ਹੈ ਕਿ ਉਪਰੋਂ ੨ ਪਖੰਡ ਕਰਦਾ ਹੈ। ਇਹ ਵੇਖਨ ਲਈ ਉਸਨੇ ਵਡੇ ਗੁਸੇ ਦੀ ਸ਼ਕਲ ਵਿਚ ਹੋਕੇ ਕਿਹਾ "ਬਸ! ਤੇਰਾ ਕਹਿਣਾ ਮੈਂ ਕੁਛ ਨਹੀਂ ਸੁਣਦਾ। ਇਹ ਪਿਆਲਾ ਤੈਨੂੰ ਹੁਣੇ ਦਾ ਹੁਣੇ ਪੀ ਜਾਣਾ ਚਾਹੀਦਾ ਹੈ। ਫੌਜੀ ਹੁਕਮ ਤੋੜਨ ਨਾਲ ਉਸੇ ਵੇਲੇ ਸਿਰ ਉਡਾਯਾ ਜਾਂਦਾ ਹੈ, ਇਹ ਤੈਨੂੰ ਮਲੂਮ ਹੀ ਹੋਵੇਗਾ।"

ਅਫਸਰ ਦਾ ਇਹ ਗੁਸੇ ਦਾ ਭਰਿਆ ਹੋਯਾ ਕਹਿਨਾ ਸੁਣਕੇ ਵੀ ਲੜਕੇ ਨੇ ਆਪਨਾ ਧੀਰਜ ਨਾਂ ਛਡਿਆ। ਉਸਨੇ ਨਿਮ੍ਰਤਾ ਨਾਲ ਪਰ ਖੋਲਕੇ ਦਲੇਰੀ ਨਾਲ ਕਹਿ ਦਿਤਾ ਕਿ ''ਮਹਾਰਾਜ ਮੇਰੇ ਹਥੋਂ ਇਹ ਕੰਮ ਨਹੀਂ ਹੋਵੇ ਗਾ। ਕਿਉਂਕਿ ਮੇਰੇ ਪਿਤਾ ਦੀ ਇਸ ਐਬ ਨਾਲ ਬਹੁਤ ਹਾਨੀ ਹੋਈ ਹੈ ਅਤੇ ਛੇਕੜ ਇਸੇ ਨਾਲ ਹੀਉਸਦੀ ਮੌਤ ਹੋਈ ਸੀ। ਇਸ ਲਈ ਮੈਂ ਆਪਣੀ ਮਾਂ ਦੇ ਸਾਮਨੇ ਇਹ ਸੌਂਹ ਖਾਧੀ ਹੈ ਜੋ **ਸ਼ਰਾਬ ਨੂੰ ਮੈਂ ਕਦੇ ਨਹੀਂ ਛੋਹਾਂਗਾ, ਅਤੇ ਮੈਂ ਇਸ ਸੌਂਹ ਨੂੰ ਜੇਕਰ ਮੇਰੇ ਪ੍ਰਾਣਵੀ ਚਲੇ ਜਾਣ ਤਾਂ ਵੀ ਨਹੀਂ ਤੋੜਾਂਗਾ** ਇਸ ਵਿਚ ਜੇਕਰ ਆਪਦਾ ਹੁਕਮ ਟੁਟਦਾ ਹੈ ਤਾਂ ਇਸਦਾ ਮੈਨੂੰ ਬਹੁਤ ਅਫ਼ਸੋਸ ਹੈ!"॥

ਉਸ ਲੜਕੇ ਦਾ ਇਹ ਨਿਸਚਾ ਵੇਖਕੇ ਓਹ ਅਫ਼ਸਰ ਵਡਾ ਖੁਸ਼ ਹੋਯਾ ਤੇ ਉਸਨੂੰ ਫ਼ੌਰਨ ਚੰਗੀ ਤ੍ਰੱਕੀ ਦੇ ਦਿੱਤੀ॥

## ਆਪਣੇ ਕੀਤੇ ਹੋਏ ਬਚਨ ਨੂੰ ਪੱਕੀ.

ਤਰਾਂ ਪਾਲਨ ਦੇ ਕਿੰਨੇ ਗੁਣ ਹਨ ?

ਯਾਦ ਰਖਨਾ ॥

## ੧੫–ਉਜੇਹੀ ਦੂਜੀ ਗਲ

ਲਿਵਰਪੂਲ ਦੇ ਬੰਦਰਗਾਹ ਤੋਂ ਅਮਰੀਕਾ ਦੇ ਨਯੂਯਾਰਕ ਸ਼ਹਿਰ ਨੂੰ ਇਕ ਅਗਨਬੋਟ ਜਾ ਰਿਹਾ ਸੀ। ਉਸਦੇ ਸਭਤੋਂ ਹੇਠਲੇ ਖਾਨੇ ਵਿਚ ਕੁਝ ਪੀਪੇ ਭਰੇ ਹੋਏ ਸਨ। ਉਨਾਂ ਵਿਚ ਇਕ ਲੜਕਾ ਲੁਕਿਆ ਹੋਇਆ ਸੀ। ਜਦ ਅਗਨਬੋਟ ਕੁਝ ਦੂਰ ਨਿਕਲ ਗਿਆ ਤਦ ਉਹ ਖਲਾਸੀਆਂ ਨੂੰ ਨਜਰ ਆਯਾ। ਉਸਨੂੰ ਉਹ ਪਕੜਕੇ ਝਟ ਜਹਾਜ ਦੇ ਕਪਤਾਨ ਪਾਸ ਲੈਗਏ। ਸਾਰੇ ਖਲਾਸੀ ਅਤੇ ਜਹਾਜ ਦੇ ਮੁਸਾਫ਼ਰ ਅਚਰਜ ਕਰਦੇ ਹੋਏ ਉਸਦੇ ਚੁਫੇਰੇ ਜਮਾਂ ਹੋਗਏ। ਲੜਕੇ ਦੇ ਸਰੀਰ ਦੇ ਸਾਰੇ ਕਪੜੇ ਬਿਲਕੁਲ ਮੈਲੇ ਸਨ

ਅਤੇ ਉਵ ਵੀ ਬਹੁਤ ਦੁਬਲਾ ਹੋਯਾ ੨ ਸੀ, ਪਰ ਉਸਦੇ ਚੇਹਰੇ ਤੇ ਡਰ ਯਾ ਦੀਨਤਾ ਦਾ ਕੋਈ ਨਿਸ਼ਾਨ ਨਜਰੋਂ ਨਹੀਂ ਆਉਂਦਾ ਸੀ। ਕਪਤਾਨ ਨੇ ਉਸਨੂੰ ਪੁਛਿਆ "ਤੂੰ ਇਥੇ ਕਿਸ ਤਰਾਂ ਆਯਾ ਹੈਂ ?" ਮੁੰਡੇ ਨੇ ਜਵਾਬ ਦਿੱਤਾ "ਮੇਰੇ ਮਾਪੇ ਮਰ ਗਏ ਹਨ। ਮੇਰ ਪਹਿਲੇ ਘਰ ਦਾ ਜੇੜ੍ਹਾ ਬਾਪ ਸੀ ਉਸਦੇ ਪਾਸ ਮੈਂ ਰਹਿੰਦਾ ਸੋ। ਪਰ ਉਸਨੇ ਆਪਣੇ ਪਾਸੋਂ ਮੈਨੂੰ ਦੂਰ ਕਰਨ ਲਈ ਚੋਰੀ ੨ ਇੱਥੇ ਬਿਠਾ ਦਿਤਾ ਅਤੇ ਕਿਹਾ ਕਿ "ਤੂੰ ਹੈਲੀਫੈਕਸ ਵਿਚ ਆਪਣੀ ਮਾਸੀ ਦੇ ਪਾਸ ਚਲਿਆ ਜਾ। ਉਥੋਂ ਦਾ ਇਹ ਪਤਾ ਉਸਨੇ ਮੈਨੂੰ ਦਿਤਾ ਹੈ" ਇਹ ਆਖਕੇ ਉਸਨੇ ਕਾਗਜ ਵਿਖਾਯਾ ਜੋ ਬਹੁਤ ਮੈਲਾ ਸੀ, ਪਰ ਕਪਤਾਨ ਨੂੰ ਇਸਦੀ ਗੱਲ ਤੇ ਨਿਸਚਾ ਨਾਂ ਆਯਾ। ਉਸਦੇ ਮਨ ਵਿਚ ਸ਼ਕ ਹੋਯਾ ਕਿ ਇਹ ਕੰਮ ਆਪਣੇ ਖਲਾਸੀ ਲੋਕਾਂ ਦਾ ਹੈ। ਉਨਾਂ ਵਿਚੋਂ ਕਿਸੇ ਨੇ ਚੋਰੀ੨ ਇਸਨੂੰ ਜਹਾਜ ਵਿਚ ਬਿਠਾ ਲਿਆ ਹੈ, ਤੇ ਓਥੇ ਪੱਖਿਆਂ ਵਿਚ ਇਸਨੂੰ ਲੁਕਾ ਰਖਿਆ ਸੀ ਅਤੇ ਇਸਨੂੰ ਖਾਣ ਪੀਣ ਲਈ ਵੀ ਪੁਚਾਂਦਾ ਰਿਹਾ ਹੋਵੇਗਾ। ਇਸਦੇ ਸਿਵਾ ਇਹ ਅਜ ਦਿਨ ਤਕ ਏਥੇ ਕਿਸਤਰਾਂ ਲੁਕਿਆ ਰਹਿੰਦਾ ਤੇ ਜੀਉਂਦਾ ਦਿੱਸਦਾ ?

ਇਹ ਸੋਚਕੇ ਉਸਨੇ ਲੜਕੇ ਨੂੰ ਡਾਟ ਕੇ ਪੁਛਿਆ "ਕੇੜ੍ਹੇ ਖ਼ਲ਼ਾਸੀ ਨੇ ਤੇਨੂੰ ਜਹਾਜ ਵਿਚ ਬਠਾਯਾ ਹੈ, ਉਸਦਾ ਨਾਮ ਦੱਸ ? ਨਹੀਂ ਤਾਂ ਵੇਖ ਫੇਰ ਤੇਰਾ ਕੀ ਹਾਲ ਹੁੰਦਾ ਹੈ"। ਉਸ ਲੜਕੇ ਨੇ ਸ਼ਾਂਤੀ ਨਾਲ਼ ਜਵਾਬ ਦਿੱਤਾ ਕਿ "ਜੋ ਕੁਛ ਸੱਚਾ ਹਾਲ਼ ਸੀ ਉਹ ਆਪਨੂੰ ਮੈਂ ਸੁਣਾ ਦਿੱਤਾ ਹੈ, ਇਸਦੇ ਬਿਨਾ ਮੈਂ ਹੋਰ ਕੁਛ ਨਹੀਂ ਕੇਹਣਾ" ਤਦ ਕਪਤਾਨ ਨੇ ਇਕ ਰੱਸੀ ਮੰਗਵਾਈ, ਅਤੇ ਲੜਕੇ ਨੂੰ ਕਿਹਾ "ਵੇਖ! ਮੈਂ ਤੇਨੂੰ ਪੰਦ੍ਰਾਂ ਮਿੰਟ ਹੋਰ ਦੇਂਦਾ ਹਾਂ, ਇਸ ਲਈ ਠੀਕ ੨ ਸੋਚ ਵਿਚਾਰਕੇ ਜੋ ਕੁਛ ਸੱਚੀ ਗੱਲ ਹੋਵੇ ਉਹ ਸੁਣਾ ਦੇ। ਨਹੀਂ ਤਾਂ ਤੇਨੂੰ ਇੱਸੇ ਰੱਸੀ ਨਾਲ ਬੰਨ੍ਹਕੇ ਪੁੱਠਾ ਟੰਗ ਦੇਵਾਂਗਾ ਅਤੇ ਤੇਰੇ ਮਰਨ ਤੋੜੀ ਉਸੇ ਤ੍ਰਾਂ ਪੁੱਠਾ ਹੀ ਲਟਕਦਾ ਟੰਗਿਆ ਰਖਿਆ ਜਾਵੇਗਾ"। ਇਹ ਸੁਣਕੇ ਸਾਰੇ ਲੋਕ ਡਰ ਗਏ ਅਤੇ ਉਨਾਂਨੇ ਸਮਝਿਆ ਕਿ ਸਚਮੁਚ ਕਪਤਾਨ ਇੱਸੇ ਤ੍ਰਾਂ ਹੀ ਕਰਨਾਂ ਚਾਹੁੰਦਾ ਹੈ। ਇਸ ਲਈ ਚਿੰਤਾ ਭਰੀ ਕਣਖੀ ਨਾਲ ਸਾਰੇ ਉਸ ਲੜਕੇ ਵੱਲ਼ ਵੇਖਣ ਲੱਗੇ। ਪਰ ਉਹ ਲੜਕਾ ਜਰਾ ਵੀ ਨਾ ਘਾਬਰਿਆ ਅਤੇ ਉਸੇ ਤਰਾਂ ਖੜਾ ਰਿਹਾ। ਜਦ ਦਸ ਮਿੰਟ ਬੀਤ ਗਏ ਤਦ ਕਪਤਾਨ ਉਸ ਲੜਕੇਨੂੰ ਆਖਣ ਲੱਗਾ "ਦੇਖ ਤੇਰਾ ਵਕਤ ਪੂਰਾ ਹੋਣ ਵਾਲਾ ਹੈ ਇਸ ਲਈ

ਸਚ ਸਚ ਦੱਸਦੇ । ਨਹੀਂ ਤਾਂ ਪਿਛੋਂ ਪਛੋਤਾਵੇਂਗਾ"।

ਲੜਕੇ ਨੇ ਪਹਿਲੇ ਦੀ ਤਰਾਂ ਹੀ ਜਵਾਬ ਦਿੱਤਾ "ਮੈਂ ਜੋ ਕੁਛ ਕਹਿਣਾ ਸੀ ਆਪਨੂੰ ਕਹਿ ਦਿੱਤਾ ਹੈ। ਜੋ ਕੁਛ ਮੈਂ ਆਪਨੂੰ ਕਿਹਾ ਹੈ ਉਹੋ ਸੱਚ ਹੈ। ਜੇਕਰ ਮੇਰੇ ਕਹਿਣ ਤੇ ਆਪਨੂੰ ਇਤਬਾਰ ਨਾਂ ਆਵੇ ਤਾਂ ਮੈਂ ਈਸ਼੍ਵਰ ਪਾਸ ਅੰਤਲੀ ਪ੍ਰਾਰਥਨਾ ਪਾਪਾਂ ਭੁੱਲਾਂ ਦੇ ਬਖ਼ਸ਼ ਦੇਨ ਲਈ ਝਟ ਪਟ ਕਰ ਲਵਾਂ ?"॥

ਕਪਤਾਨ ਨੇ ਸਿਰ ਹਲਾਕੇ ਸਲਾਹ ਦਿੱਤੀ। ਉਸ ਲੜਕੇ ਨੇ ਕਰਤਾਰ ਦਾਤਾਰ ਬਖਸ਼ਨ ਹਾਰ ਪਾਸ ਛੇਕੜਲੀ ਪ੍ਰਾਰਥਨਾ ਕੀਤੀ ਅਤੇ ਖੜਾ ਰਿਹਾ। ਪਿਛੋਂ ਉਸਨੇ ਕਿਹਾ "ਮੈਂ ਤਯਾਰ ਹਾਂ" ਇਹ ਵੇਖਕੇ ਕਪਤਾਨ ਦਾ ਹਿਰਦਾ ਦਯਾ ਨਾਲ ਭਰ ਗਿਆ ਅਤੇ ਉਸਨੇ ਲੜਕੇ ਨੂੰ ਛਾਤੀ ਨਾਲ ਲਾਕੇ ਕਿਹਾ "ਲੜਕੇ ਪਰਮੇਸ਼ਰ ਤੇਰਾ ਭਲਾ ਕਰੇ! ਤੂੰ ਆਪਣੀ ਜਾਨ ਬਚਾਉਣ ਲਈ ਵੀ ਝੂਠ ਨਹੀਂ ਬੋਲੇਂਗਾ ਇਹ ਮੈਨੂੰ ਨਿਸਚਾ ਹੋ ਗਿਆ ਹੈ। ਤੇਰੇ ਬਾਪ ਨੇ ਤੈਨੂੰ ਛਡ ਦਿੱਤਾ ਹੈ ਪਰ ਅਜ ਤੋਂ ਉਸਦੀ ਜਗਾਂ ਤੂੰ ਮੈਨੂੰ ਸਮਝ!"॥

ਕਪਤਾਨ ਨੇ ਆਪਨੇ ਕਹਿਣ ਨੂੰ ਸਚ ਕਰ ਵਿਖਾਯਾ ਉਹ ਹੈਲੀਫੈਕਸ ਵਿਚ ਉਸਨੂੰ ਉਸਦੀ ਮਾਸੀ ਦੇ ਪਾਸ

ਲੈ ਗਿਆ ਅਤੇ ਉਸਦੇ ਪਾਸ ਉਸਨੂੰ ਛੱਡਕੇ ਉਸਦੇ ਖਾਣ ਪੀਣ ਅਤੇ ਵਿਦਯਾ ਪੜ੍ਹਨ ਦਾ ਬੰਦੋਬਸਤ ਕਰ ਦਿਤਾ। ਅਤੇ ਹਮੇਸ਼ਾ ਉਸਦੀ ਖਬਰਦਾਰੀ ਰਖਦਾ ਰਿਹਾ।

**ਸਚ ਜਾਨ ਦੇ ਵਟੇ ਤੇ ਵੀ ਨ ਛਡੋ ਸਚ ਦਾ ਲੜ ਸਭਨਾਂ ਤੋਂ ਬਲੀ ਹੈ!**

## ੧੬—ਸਿਫਾਰਸ਼

ਇਕ ਮੈਨੇਜਰਨੇ ਆਪਣੇ ਦਫਤਰ ਵਿਚ ਕੁਛ ਕਲਰਕ ਰਖਣੇ ਸਨ। ਉਸਦੇ ਵਾਸਤੇ ਉਸਨੇ ਇਸ਼ਤਿਹਾਰ ਛਪਵਾਯਾ ਜਿਸ ਲਈ ਪੰਜਾਹ ਉਮੈਦਵਾਰਾਂ ਦੀਆਂ ਦਰਖਾਸਤਾਂ ਆ ਪਹੁੰਚੀਆਂ। ਉਨਾਂ ਸਾਰਿਆਂ ਵਿਚੋਂ ਸਿਰਫ ਇਕ ਨੂੰ ਹੀ ਮੈਨੇਜਰ ਨੇ ਰਖਿਆ ਅਤੇ ਬਾਕੀ ਸਾਰਿਆਂ ਨੂੰ ਰਾਹ ਦਸ ਦਿਤਾ॥

ਇਸ ਮੈਨੇਜਰ ਦੇ ਪਾਸ ਇਕ ਉਸਦਾ ਮਿੱਤ੍ਰ ਬੈਠਾ ਸੀ। ਉਸਨੇ ਪੁਛਿਆ "ਕਿਉਂ ਜੀ, ਇਸ ਆਦਮੀ ਨੂੰ

ਜੋ ਆਪ ਨੇ ਰਖਿਆ ਹੈ ਇਸਦੇ ਪਾਸ ਕੋਈ ਸਾਰਟੀ ਫਿਕੇਟ ਤਾਂ ਹੈ ਨਹੀਂ ਫਿਰ ਇਸਦੇ ਆਪਨੇ ਕੇੜ੍ਹੇ ਗੁਣ ਵੇਖੇ ਹਨ ?"

ਮਾਲਕ ਨੇ ਜਵਾਬ ਦਿਤਾ "ਹੈਂ ਇਕ ਕੀ ਇਸਦੇ ਪਾਸ ਮੈਂ ਦਸ ਸਾਰਟੀ ਫਿਕੇਟ ਵੇਖੇ ਹਨ ਸੁਣੋ":—

"ਉਹ ਦਫਤਰ ਵਿਚ ਜਦ ਆਯਾ ਤਦ ਉਸਨੇ ਦਰਵਾਜਾ ਬੰਦ ਕੀਤਾ ਇਸ ਲਈ ਉਹ ਖਬਰ ਦਾਰ ਮਲੂਮ ਹੋਯਾ।

"ਇਹ ਬ੍ਰਿਧ ਮਹਾਤਮਾਂ (ਉਥੇ ਇਕ ਬੁਢਾ ਆਦ-ਮੀ ਬੈਠਾ ਸੀ) ਜਦ ਅਏ ਤਾਂ ਉਸਨੇ ਇਕ ਪਾਸੇ ਹੋਕੇ ਇਨਾਂ ਨੂੰ ਬੈਠਣ ਦੀ ਜਗਾ ਦਿਤੀ। ਇਸਤੋਂ ਉਹ ਦਯਾਲੂ ਅਤੇ ਵਿਚਾਰ ਵਾਨ ਹੈ ਇਹ ਮਲੂਮ ਹੋਯਾ!

"ਮੇਰੇ ਪ੍ਰਸ਼ਨਾਂਦੇ ਉੱਤਰ ਉਸਨੇ ਵਡੀ ਨਿਮ੍ਰਤਾ ਅਤੇ ਸ਼ਾਂਤੀ ਨਾਲ ਦਿਤੇ ਇਸਤੋਂ ਉਹ ਹੁਸ਼ਿਆਰ ਅਤੇ ਨਿਮ੍ਰਤਾ ਵਾਲਾ ਹੈ ਇਹ ਮਲੂਮ ਹੋਯਾ ਹੈ॥

"ਮੈਂ ਇਕ ਕਿਤਾਬ ਜਾਣ ਬੁਝਕੇ ਔਣ ਜਾਣ ਵਾਲੇ ਰਾਹ ਵਿਚ ਸੁਟ ਦਿਤੀਸੀ, ਉਸਨੂੰ ਕਈ ਉਮੈਦ ਵਾਰਾਂ ਨੇ ਪੈਰ ਮਾਰੇ, ਕਈ ਉਸਨੂੰ ਲੰਘਕੇ ਚਲੇ ਗਏ ਪਰ ਉਸਨੇ ਉਥੋਂ ਚੁਕਕੇ ਮੇਜ ਤੇ ਰਖ ਦਿਤੀ। ਇਸਤੋਂ ਉਸਦੀ

ਸਿਆਨਪ ਅਤੇ ਖਬਰਦਾਰੀ ਮੈਨੂੰ ਮਲੂਮ ਹੋਈ ॥

"ਬਾਕੀ ਦੇ ਉਮੈਦਵਾਰ ਇਕ ਦੂਜੇ ਨੂੰ ਧਕਦੇ ਹੋਏ ਅਗੇ ਆਏ, ਪਰ ਉਸਨੇ ਇਸਤਰਾਂ ਨਾਂ ਕੀਤਾ ਸਗਵਾਂ ਜਦੋਂ ਵਾਰੀ ਹੋਈ ਤਦ ਆਯਾ। ਇਸ ਤੋਂ ਉਸਦਾ ਸ਼ਾਂਤ ਤੇ ਨਿਰਅਭਮਾਨੀ ਹੋਣਾ ਨਜ਼ਰ ਆਯਾ॥

"ਮੈਂ ਉਸਦੇ ਕਪੜੇ ਅਤੇ ਦੰਦ ਵਗੈਰਾ ਸਾਫ ਦੇਖੇ ਉਸੇ ਤਰਾਂ ਜਿਸ ਵੇਲੇ ਉਸਨੇ ਆਪਣਾ ਨਾਮ ਲਿਖਿਆ ਉਸ ਵੇਲੇ ਹਥਾਂ ਨੂੰ ਉਸਨੇ ਸ਼ਾਹੀ ਨਾਲ ਕਾਲਾ ਨਹੀਂ ਕੀਤਾ। ਇਸਤੋਂ ਇਹ ਮਲੂਮ ਹੋਯਾ ਕਿ ਆਪਣੇ ਕੰਮ ਵਿਚ ਚਤੁਰ ਤੇ ਸਾਫ ਰਹਿਣ ਵਾਲਾ ਹੈ!

ਕੀ ਇਹ ਸਾਰੀਆਂ ਗਲਾਂ ਸਰਟੀ ਫਿਕੇਟ ਨਹੀਂ ਹਨ ? ਮੇਰੇ ਖਿਆਲ ਵਿਚ ਤਾਂ ਇਹ ਕਾਗਜ਼ਾਂ ਦੇ ਸਰਟੀ ਫਿਕੇਟਾਂ ਨਾਲੋਂ ਵੀ ਵਡੀਆਂ ਜ਼ਬਰਦਸਤ ਸ਼ਹਾਦਤਾਂ ਹਨ॥

## ੧੭—ਲੂੰਬੜੀ ਅਤੇ ਕਾਂ

ਇਕ ਜਲੇਬੀਆਂ ਵੇਚਣ ਵਾਲਾ ਸਿਰਤੇ ਖੌਂਚਾ ਰਖੀ ਰਾਹ ਵਿਚ ਜਾ ਰਿਹਾ ਸੀ। ਉਸਦੇ ਖੌਂਚੇ ਤੇ ਝਪਟ ਮਾਰਕੇ ਇਕ ਕਾਂ ਨੇ ਇਕ ਜਲੇਬੀ ਚੁਕ

ਲਇਓ ਅਤੇ ਇਕ ਬ੍ਰਿਛ ਤੇ ਜਾ ਬੈਠਾ। ਇਹ ਵੇਖਕੇ ਇਕ ਲੂੰਬੜੀ ਨੇ ਕਿਹਾ "ਵਾਹ ਭਈ ਵਾਹ! ਤੇਰੇ ਪੰਖ ਕੇਹੇ ਸੋਹਣੇ ਹਨ ਜੋ ਭੌਰਿਆਂ ਨੂੰ ਵੀ ਮਾਤ ਕਰਦੇ ਹਨ! ਤੇਰੀਆਂ ਅੱਖਾਂ ਕੇਹੀਆਂ ਚਮਕਦੀਆਂ ਹਨ ਜੋ ਹਰਨ ਦੀਆਂ ਅੱਖਾਂ ਨੂੰ ਵੀ ਪਿਛੇ ਸੁਟਦੀਆਂ ਹਨ! ਅਤੇ ਤੇਰੀ ਛਾਤੀ ਤਾਂ ਅਜੇਹੀ ਹੈ ਕਿ ਬੱਸ ਗਰੁੜ ਪੰਖੀ ਦੀ ਛਾਤੀ ਨੂੰ ਵੀ ਮਾਤ ਕਰਦੀ ਹੈ! ਤੇਰੇ ਪੰਜਿਆ ਦਾ ਤਾ ਕਹਿਣਾ ਹੀ ਕੀ ਹੈ! ਮਤਲਬ ਇਹ ਕਿ ਤੂੰ ਰੂਪ ਗੁਣ ਅਤੇ ਜ਼ੋਰ ਵਿਚ ਸਭਨਾਂ ਪੰਖੀਆ ਨਾਲੋਂ ਬਹੁਤ ਵਧਕੇ ਹੈਂ! ਪਰ ਭਈ ਸਿਰਫ਼ ਤੇਰੇ ਵਿਚ ਇਹੋ ਘਾਟਾ ਹੈ ਜੋ ਤੈਨੂੰ ਗਾਉਣਾ ਨਹੀਂ ਆਉਂਦਾ॥

ਕਊਆ ਰਾਮ ਜੋ ਲੂੰਬੜੀ ਦੀ ਉਪਮਾਂ ਸੁਣਕੇ ਬਹੁਤ ਖੁਸ਼ ਹੋਏ। ਗਾਉਣ ਵਿਚ ਇਸਨੇ ਦੋਸ਼ ਕਢਿਆ ਹੈ ਇਸ ਲਈ ਇਸਨੂੰ ਗਊਂ ਕੇ ਵੀ ਚਕ੍ਰਿਤ ਕਰ ਦੇਈਏ ਉਸ ਵਿਚ ਪਿਛੇ ਕਿਉਂ ਰਹੀਏ ? ਇਹ ਖਿਆਲ ਕਰਕੇ ਉਨਾਂ ਨੇ ਮੂੰਹ ਖੋਲਿਆ। ਪਰ ਸੁਰ ਛੇੜਨ ਤੋਂ ਪਹਿਲਾਂ ਹੀ ਜਲੇਬੀ ਚੁੰਜ ਵਿਚੋਂ ਨਿਕਲਕੇ ਹੇਠਾਂ ਡਿਗ ਪਈ। ਲੂੰਬੜੀ ਨੇ ਉਹ ਝਟ ਚੁਕਕੇ ਖਾ ਲਈ ਅਤੇ ਹਸਦਿਆਂ ਕਿਹਾ "ਠੀਕ ਹੈ, ਮੈਂ ਇਸਦੀ ਹੋਰ ਸਾਰੀਆਂ ਗੱਲਾਂ

ਵਿਚ ਉਪਮਾਂ ਕੀਤੀ ਪਰ ਅਕਲ ਬਾਬਤ ਤਾਂ ਨਹੀ ਸੀ ਨ ਕੀਤੀ !"॥

**ਬੁਲ ਖੋਲਣ ਤੋਂ ਪਹਿਲੇ ਵੇਖ ਲਵੋ ਜੋ ਬੋਲਣ ਦਾ ਕਿੰਨਾਕੁ ਲਾਭ ਹੈ ?**

## ੧੯—ਬੋਲਣ ਵੇਲੇ ਯਾਦ ਰਖਣਾ

੧—ਜਿਸ ਗੱਲ ਨੂੰ ਤੂੰ ਚੰਗੀ ਤਰਾਂ ਝੂਠੀ ਜਾਣਦਾ ਹੈਂ ਉਸਨੂੰ ਸੱਚ ਹੈ ਇਹ ਕਦੇ ਨਾਂ ਕਹੁ। ਝੂਠ ਬੋਲਣਾਂ ਇਹ ਪਰਮੇਸ਼ਰ ਦਾ ਭਾਰੀ ਅਪਰਾਧ ਕਰਨਾ ਹੈ ਉਸਨੇ ਸਚ ਬੋਲਣ ਵਾਸਤੇ ਸਾਨੂੰ ਜੀਭ ਦਿੱਤੀ ਹੈ, ਝੂਠ ਬੋਲਣ ਵਾਸਤੇ ਨਹੀਂ ਦਿੱਤੀ॥

੨—ਠੀਕ ਅਦਬ ਨਾਲ ਬੋਲਣਾਂ ਇਹ ਗੱਲ ਖਾਸ ਕਰਕੇ ਆਪਣੇ ਨਾਲੋਂ ਵਡੇ ਯਾ ਜਿਨਾਂ ਨੂੰ ਤੂੰ ਚੰਗੀ ਤਰਾਂ ਨਹੀਂ ਜਾਣਦਾ ਅਜੇਹੇ ਲੋਕਾਂ ਨਾਲ ਜਦ ਤੂੰ ਬੋਲੇਂ ਤਦ ਬਹੁਤ ਧਿਆਨ ਵਿਚ ਰਖ। ਨਹੀਂ ਤਾਂ ਤੇਰੀ ਮੂਰਖਤਾ ਮਲੂਮ ਹੋਵੇਗੀ, ਅਤੇ ਤੂੰ ਗਜ਼ਾਨ ਦੀਆਂ, ਅਨੁਭਵ ਦੀਆਂ, ਅਤੇ ਚਤੁਰਾਈ ਦੀਆਂ ਗੱਲਾਂ ਸੁਣਨਦਾ ਸਮਾਂ ਗੁਵਾ ਦੇਵੇਂਗਾ॥

੩–ਤੂੰ ਆਪਣਾ ਸਾਮਣਾਂ ਕਰਨ ਵਾਲਿਆਂ ਨਾਲ ਬੋਲਣ ਵੇਲੇ ਬਿਨਾਂ ਕਾਰਣ ਕਲ ੨ ਨਾ ਕਰ ਅਤੇ ਗੁੱਸਾ ਨਾ ਕਰ। ਅਜੇਹਾ ਤਮਾਸ਼ਾ ਵਿਖਾਉਣ ਨਾਲੋਂ ਜੁਗਤੀ ਨਾਲ ਉਨਾਂ ਨੂ ਜਿਤਣਾ ਬਹੁਤ ਚੰਗਾ ਹੈ।

੪–ਕੋਈ ਤੇਰੇ ਨਾਲ ਗੱਲ ਕਰਦਾ ਹੋਵੇ ਤਾਂ ਉਸਦੀ ਗੱਲ ਦੇ ਵਿਚਾਲੇ ਉਸਨੂੰ ਜਵਾਬ ਨਾਂ ਦੇ। ਉਸਦੀ ਗੱਲ ਪਹਿਲ ਪੂਰੀ ਸੁਣ ਲੈ। ਇਸ ਤਰਾਂ ਉਸਦਾ ਸਾਰਾ ਮਤਲਬ ਠੀਕ ੨ ਤਰੀ ਸਮਝ ਵਿਚ ਆ ਜਾਂਵੇਗਾ, ਅਤੇ ਉਸਦੇ ਪਿਛੋਂ ਤੂੰ ਠੀਕ ੨ ਜਵਾਬ ਦੇ ਸਕੇਂਗਾ॥

੫–ਬੋਲਣ ਤੋਂ ਪਹਿਲਾਂ ਵਿਚਾਰ ਕਰਦਾ ਜਾ। ਪਰ ਜੇ ਬਹੁਤ ਵਡਿਆਇਆ ਦੀਆਂ ਗੱਲਾਂ ਹੋਣ ਤਾਂ ਉਨਾਂ ਲਈ ਬਹੁਤ ਵਿਚਾਰ ਕਰਨ ਦੀ ਲੋੜ ਹੈ॥

੬–ਅਭਿਮਾਨੀ, ਮੂਰਖ ਅਤੇ ਹਲਕੇ ਲੋਕਾਂ ਦੀ ਸੰਗਤ ਵਿਚ ਜੇਕਰ ਤੂੰ ਹੋਵੇਂ ਤਦ ਉਨਾਂ ਦੀਆਂ ਭੁੱਲਾਂ ਧਿਆਨ ਵਿਚ ਰਖਦਾ ਜਾ, ਅਤੇ ਉਜੇਹੀਆਂ ਭੁੱਲਾਂ ਦੂਜਿਆਂ ਨਾਲ ਬੋਲਣ ਵੇਲੇ ਤੇਰੇ ਪਾਸੋਂ ਨਾ ਹੋਣ ਇਸ ਗੱਲ ਦੀ ਖਬਰਦਾਰੀ ਰਖ॥

੭–ਜੋ ਤੇਰੇ ਸਾਮ੍ਹਣੇ ਹਾਂ ਜੀ ਹਾਂ ਜੀ ਕਰਦਾ ਹੋਵੇ ਯਾ ਤੇਰੇ ਮੂੰਹ ਤੇ ਉਪਮਾ ਕਰਦਾ ਹੋਵੇ ਅਜੇਹੇ ਆਦਮੀ

ਕੋਲੋਂ ਸਾਵਧਾਨ ਰਹੁ। ਕਿਉਂ ਜੋ ਅਜੇਹਾ ਕਹਨ ਵਾਲੇ ਦਾ ਮਨ ਤੈਨੂੰ ਠੱਗਣ ਦਾ ਹੈ, ਇਹ ਆਪੇ ਹੀ ਤੈਨੂੰ ਮਲੂਮ ਹੋਜਾਵੇਗਾ। ਦੇਖੋ ਕਾਂ ਦੇ ਮੂੰਹੋਂ ਜਲੇਬੀ ਖੋਹਣ ਵਾਸਤੇ ਹੀ ਲੂੰਬੜੀ ਨੇ ਉਸਦੀ ਏਨੀ ਉਪਮਾ ਕੀਤੀ ਸੀ।

੭-ਆਪਣੇ ਮੂੰਹੋਂ ਆਪ ਮੀਆਂ ਮਿੱਠੂ ਨਾਂ ਬਣ, ਆਪਣੀ ਉਪਮਾਂ ਕੋਈ ਦੂਜਾ ਕਹੇ ਤਾਂ ਉਸ ਵਿਚ ਆਪਣਾ ਕੋਈ ਨ ਕੋਈ ਘਾਟਾ ਮਲੂਮ ਹੁੰਦਾ ਹੈ। ਇਸਦੇ ਬਿਨਾਂ ਖੁਸ਼ਾਮਦੀ ਲੋਕਾਂ ਨੂੰ ਸਿਆਣੇ ਲੋਕ ਚੰਗਾ ਨਹੀਂ ਸਮਝਦੇ।

੯-ਬੋਲਣ ਵੇਲੇ ਵਾਰੰਵਾਰ ਸੋਹਾਂ ਖਾਣੀਆਂ, ਛਾਤੀ, ਦਾੜ੍ਹੀਆ ਮੁੱਛਾਂ ਨੂੰ ਹਥ ਲਾਕੇ ਗੱਲਾਂ ਕਰਨੀਆਂ ਚੰਗੀਆਂ ਨਹੀਂ॥

੧੦-ਕਿਸੇ ਵਿਚ ਸੁਭਾਵਿਕ ਘਾਟਾ ਮਲੂਮ ਹੋਣ ਕਰਕੇ ਉਸਦੀ ਹਾਸੀ ਨਹੀਂ ਕਰਨੀ ਚਾਹੀਦੀ। ਕਿਉਂ ਜੋ ਅਜੇਹੀਆਂ ਗੱਲਾਂ ਦੂਜੇ ਦੇ ਹਿਰਦੇ ਵਿਚ ਚੁਭ ਜਾਂਦੀਆਂ ਹਨ, ਅਤੇ ਉਸਤੋਂ ਬੋਲਣ ਵਾਲੇ ਦਾ ਬਹੁਤ ਨੁਕਸਾਨ ਹੁੰਦਾ ਹੈ॥

੧੧-ਅਜੇਹਾ ਕਦੇ ਨਾਂ ਬੋਲ ਜਿਸ ਨਾਲ ਦੂਜੇ ਦਾ ਮਨ ਦੁਖੇ। ਮਿੱਠੇ ਵਚਨਾਂ ਕਰਕੇ ਮਿਤ੍ਰਤਾ ਹੁੰਦੀ ਹੈ ਅਤੇ ਕੌੜੇ ਵਚਨਾਂ ਨਾਲ ਵੈਰ ਉਗਮਦਾ ਹੈ। ਜਿਥੋ

ਤਕ ਬਣ ਸਕੇ ਉਥੋਂ ਤਕ ਸਾਰੀਆਂ ਗੱਲਾਂ ਵਿਚ ਆਪਣੇ ਬਰਾਬਰ ਦੇ ਮਿਤ੍ਰ ਬਨਾਉਣੇ ਇਹ ਚਤੁਰਾਈ ਦਾ ਕੰਮ ਹੈ। ਪਰ ਬਿਨਾਂ ਕਾਰਣ ਕਿਸੇ ਦੀ ਉਪਮਾਂ ਯਾਂ ਖੁਸ਼ਾਮਦ ਨਹੀਂ ਕਰਨੀ। ਪਰ ਜੇ ਮਿੱਠੇ ਅਤੇ ਸੱਚ ਬੋਲਣ ਨਾਲ ਕੰਮ ਬਣਦਾ ਹੋਵੇ ਤਾਂ ਉੱਕਣਾ ਨਹੀਂ ਚਾਹੀਦਾ, ਉਸੇ ਤਰਾਂ ਬਿਨਾਂ ਮਤਲਬ ਬੋਲਕੇ ਲੋਕਾਂ ਨਾਲ ਵੈਰ ਕਰਨਾ ਇਹ ਮੂਰਖਤਾ ਹੈ। ਕਿਸੇ ਦੇ ਦੋਸ਼ਾਂ ਨੂੰ ਦੱਸਕੇ ਉਸਦਾ ਸੁਧਾਰ ਕਰਨਾ ਹੋਵੇ ਤਾਂ ਸੱਚੇ ਹਿਰਦੇ ਨਾਲ ਮਿੱਠੇ ਵਚਨ ਬੋਲਣ ਵਾਲੇ ਦਾ ਮਤਲਬ ਇਕ ਪਾਸੇ ਰਹਿ ਜਾਂਦਾ ਹੈ ਅਤੇ ਉਸਦੇ ਸੁਣਨ ਵਾਲੇ ਦੇ ਮਨ ਵਿਚ ਉਲਟਾ ਦੁਖ ਪੈਦਾ ਹੋ ਜਾਂਦਾ ਹੈ। ਜਿਸ ਕਰਕੇ ਉਲਟਾ ਬਦਨਾਮੀ ਦਾ ਬੋਝਾ ਬੋਲਣ ਵਾਲੇ ਦੇ ਸਿਰ ਪੈਂਦਾ ਹੈ ਸੋ ਬੜੀ ਸਾਵਧਾਨੀ ਨਾਲ ਜੀਭ ਹਿੱਲਣ ਦੇਣੀ ਇਹ ਯਾਦ ਰਖਣਾ ॥

ਅੱਗੇ ਲਈ ਵੇਖੋ "ਫੁੱਲਾਂ ਦੀ ਟੋਕਰੀ*" ॥

---

*ਮੁੱਲ ਛੇ ਆਨੇ ਭਾਈ ਅਮਰਸਿੰਘ ਮੈਨੇਜਰ, ਮੌਡਲ ਪ੍ਰੈਸ, ਅਨਾਰਕਲੀ ਲਾਹੌਰ ਤੋਂ ਮੰਗਾਓ।

# ੧੯—ਵਧਾਈ ਪਤ੍ਰ!

ਹਿੰਦੁਸਤਾਨ ਦੇ ਚਕ੍ਰਵਰਤੀ ਸ਼ਹਿਨਸ਼ਾਹ ਮਹਾਰਾਜ **"ਜਾਰਜਪੰਚਮ"** **ਤੇ ਰਾਜਮਹਾਰਾਣੀ 'ਮੇਰੀ'** ਜੋ ਨੂੰ ਸਾਡੇ ਦੇਸ ਵਿਚ ਆਕੇ ਦਿਲੀ ਮੁਕਟ ਧਾਰਨ ਕਰਨਦੀ ਖੁਸ਼ੀ ਦਾ ਪਹਿਲਾ ਸੁਭਾਗਾ ਸਮਾਦੇਣ ਵੇਲੇ ਜੋ ਸੁਆਗਤ ਪਤ੍ਰ ਤੇ ਵਧਾਈ ਭਾਈ ਅਮਰਸ਼ਿੰਘ, ਮੈਨੇਜਰ, ਮੌਡਲ ਪ੍ਰੈਸ, ਅਨਾਰਕਲੀ, ਲਾਹੌਰ, ਵਲੋਂ ਪ੍ਰਕਾਸ਼ਿਤ ਹੋਕੇ ਦਸ ਹਜ਼ਾਰ ਕਾਪੀ ਨੇੜੇ ਦੂਰ ਸਬਨੀ ਥਾਈਂ ਮੁਫਤ ਵੰਡੀ ਗਈ ਸੀ, ਬਾਲਕਾਂ ਦੇ ਯਾਦ ਕਰਨ ਲਈ ਏਥੇ ਦੇਂਦੇ ਹਾਂ—

ਏਹ ਮਨੋਹਰ ਕਵਿਤਾ ਹਰੇਕਨੂੰ ਯਾਦ ਕਰ ਲੈਣੀ ਚਾਹੀਦੀ ਹੈ * ॥




---

*ਏਸਰਸੀਲੀ ਕਵਿਤਾ ਦੀਆਂ੨੨੫੦੦ਤੋਂਵਧੀਕ ਕਾਪੀਆਂ ਮੁਫਤ ਪ੍ਰੇਮੀਆਂ ਵਲੋਂ ਵੰਡੀਆਂ ਗਈਆਂ ਹਨ ॥

ਤੇ ਏਹੋ ਕਵਿਤਾ ਲਾਹੌਰ ਦੇ ਸਰਕਾਰੀ ਦਰਬਾਰ ਵਿਚਪੰਜਾਬ ਦੇ ਮਾਨਨੀਯ ਅਫਸਰਾਂ ਦੇ ਸਾਹਮਣੇ ੧੨ ਦਿਸੰਬ੍ਰ ੧੯੧੧ ਨੂੰ ਪੜ੍ਹੀ ਗਈ ਸੀ, ਤੇ ਸ੍ਰੀ ੧੦੮ ਹਜ਼ੂਰ ਸ਼ਹਿਨਸ਼ਾਹਚਕ੍ਰਵਰਤੀ ਭਾਰਥ ਸਮ੍ਰਾਟ 'ਜਾਰਜਪੰਚਮ'ਜੀ ਦੇ ਪ੍ਰਾਈਵੇਟ ਸੈਕ੍ਰੇਟਰੀ ਤੇ ਸ੍ਰੀ ੫੧ ਹਜ਼ੂਰ ਲਾਟ ਸਾਹਿਬ ਬਹਾਦ੍ਰਪੰਜਾਬਨੂੰਵੀਭੇਜੀ ਗਈਸੀ ਜਿਨਾਂਲਈਦੋਹਾਂਸ੍ਰਕਾਰਾਂ ਵਲੋਂ ਬਹੁਤ ੨ ਧੰਨਬਾਦ ਦੇ ਤਾਰਾਂ ਤੇ ਪਤ੍ਰ ਆਏ ਹਨ ॥

ਸਾਡੇ ਸ਼ਹਿਨਸ਼ਾਹ ਸ੍ਰੀ ੧੦੮ ਮਹਾਰਾਜ
ਰਾਜ-ਰਾਜੇਸ਼੍ਵਰ ਭਾਰਥੁਪਤੀ

## ਸ੍ਰੀ 'ਮਹਾਰਾਜ ਜਾਰਜਪੰਚਮ' ਵਾ ਸ੍ਰੀ 'ਰਾਜਮਾਤਾ ਮਹਾਰਾਣੀ ਮੇਰੀ' ਜੀ ਨੂੰ

ਸਾਡੇ ਦੇਸ ਵਿਚ ਰਾਜ-ਮੁਕਟ ਦਾ ਪਹਿਲਾ ਸੁਭਾਗਾ ਸਮਾ ਦੇਣ ਲਈ ਸੁਆਗਤ ਤੇ ਜੀਆਇਆਂ ਕਰਨ ਦਾ 'ਵਧਾਈ-ਪਤ੍ਰ'

(ਉਤਾਰਾ ਕਰਨ ਦੇ ਕਿਸੇ ਨੂੰ ਹੱਕ ਨਹੀਂ)

ਆਹਾ! ਕਿਹਾ ਹੈ ਬਨਿਆ, ਅਜ ਸੁਖ ਮਈ ਨਜ਼ਾਰਾ
ਭਾਰਤ ਦਾ ਰੂਪ ਕੈਸਾ ਲਗਦਾ ਹੈ ਪਜਾਰਾ ਪਜਾਰਾ!
ਜਿਸ ਓਰ ਝਾਤ ਜਾਵੇ, ਆਨੰਦ ਹੀ ਦਿਸਾਵੇ

ਮਾਨੋ ਵਿਕੁੰਠ ਦੁਨੀਆਂ ਪਰ ਆ ਲਿਆ ਉਤਾਰਾ!
ਘਰ ਵਾਟ ਹਾਟ ਘਾਟੀਂ, ਮੰਗਲ ਹੀ ਛਾਰਿਹਾ ਹੈ
ਅਰ ਦੇਸ਼ਵਾਸੀਆਂ ਨੇ ਦੁਖ ਦਰਦ ਹੈ ਵਿਸਾਰਾ!
ਪਰਣਾਮ ਕਰ ਰਿਹਾ ਹੇ ਸਿਰ ਡੋਗਕੇ ਹਿਮੰਚਲ!
ਬ੍ਰਿਛਾਂ ਦੇ ਹਥ ਜੋੜਨ ਹਿਤ ਦੇ ਰਿਹਾ ਹੁਲਾਰਾ!
ਆਕਾਸ਼ ਵਿਚ ਪ੍ਰਭਾ ਨੇ, ਸੁੰਦਰ ਸਮਾਂ ਬਨਾਯਾ
ਪ੍ਰਿਥਵੀ ਨੇ ਫੁਲ ਫਲਕੇ, ਧਰਿਆ ਹੈ ਰੂਪ ਨਜ਼ਾਰਾ!
ਦਰਸ਼ਨ ਦੀ ਲੋਚ ਭਰੀਆਂ, ਕਲੀਆਂ ਚਟਕ ਚਟਕ ਕੇ
ਗੁਲਜ਼ਾਰ ਹੈ ਬਨਾਯਾ, ਹਿੰਦਸਤਾਨ ਸਾਰਾ!
ਕਜਾ ਜਗ ਮਗਾ ਰਹੀ ਹੈ, ਕਜਾ ਗੜ ਗੜਾ ਰਹੀ ਹੈ
ਲਹਿਰਾਂ ਦੇ ਵਿਚ ਆਈ, ਜਮਨਾ ਨਦੀ ਦੀ ਧਾਰਾ!
ਦਿੱਲੀ ਸੁਭਾਗ ਨਗਰੀ ਅਜ ਆਪ ਵਿਚ ਬਣੀ ਹੈ
ਦਸਦਾ ਹੈ ਉੱਚ ਪਦਵੀ ਨੂੰ ਕੁਤਬ ਦਾ ਮੁਨਾਰਾ!
ਭਾਰਤ ਦੇ ਭਾਗ ਕੈਸੇ ਅਜ ਜਗ ਮਗਾ ਰਹੇ ਹਨ।
"ਮਹਾਰਾਜ ਜਾਰਜ ਪੰਚਮ" ਅਜ ਚਰਨ ਪਾ ਰਹੇ ਹਨ।
ਆਨਾ ਤੇਰਾ ਮੁਬਾਰਕ ਅਜ ਦਿਨ ਦੇ ਆਨ ਵਾਲੇ
ਸੰਸਾਰ ਪਰ 'ਸੁਜਸ ਦੀ ਗੰਧੀ' ਖਿੰਡਾਨ ਵਾਲੇ!
ਮਹਾਰਾਨਿ "ਮਲਕਾ ਮੇਰੀ" ਯੁਤ ਦੇਖ ਸ੍ਰੇਛ ਦਰਸ਼ਨ
ਕ੍ਰਿੱਤ ਕ੍ਰਿੱਤ ਹੋ ਗਏ ਹਨ, ਹਿੰਦੋਸਤਾਨ ਵਾਲੇ!

ਚਰਨਾਂ ਦੀ ਬਰਕਤਾਂ ਨੇ ਧਨ ਧਾਮ ਭਰ ਦਏ ਹਨ
ਹਨ ਮਿਲ ਗਏ ਪਦਾਰਥ, ਸਾਰੇ ਜਹਾਨ ਵਾਲੇ!
ਸਾਗਰ ਨੂੰ ਚੀਰ ਆਏ "ਭਾਰਤ ਦੇ ਪ੍ਰੇਮ ਖਿਚੇ"
ਲੂੰ ਲੂੰ ਤੋਂ ਧੰਨਯਵਾਦੀ, ਹਨ ਇਸ ਸਥਾਨ ਵਾਲੇ!
ਜੋ ਆਪ ਦੀ ਕ੍ਰਿਪਾ ਨੇ ਭਾਰਤ ਨੂੰ ਸੁਖ ਦਿਖਾਏ
ਵਰਣਨ ਕਿਵੇਂ ਕਰਨਗੇ ਨਿਰਬਲ ਜ਼ਬਾਨ ਵਾਲੇ!
'ਇਹ ਆਪ ਦੀ ਹੀ ਮਹਿਮਾ ਅਰ ਆਪਦੀ ਕ੍ਰਿਪਾ ਹੈ'
'ਸੁਖ ਸੰਪਦਾ ਜੋ ਭੋਗਨ' ਭਾਰਤ ਮਹਾਨ ਵਾਲੇ!
'ਏਹ ਚੈਨ' 'ਏਹ ਨਜ਼ਾਰੇ' 'ਏਹ ਵਿਚਰਨਾ ਸੁਤੰਤਰ'
'ਹੈ ਦਾਤ ਆਪਦੀ ਹੀ' ਹੇ! ਉੱਚ ਸ਼ਾਨ ਵਾਲੇ!
ਕ੍ਰਿਤੱਗਯ ਹੋ ਰਹੇ ਹਨ 'ਉਪਕਾਰ ਆਪ ਦੇ ਥੀਂ'
ਕਰ ਕਰ ਕੇ ਦੀਪ ਮਾਲਾ ਘਰ ਘਰ ਸਜਾਨ ਵਾਲੇ!

ਪਾਰਸ ਦੇ ਰੂਪ! ਥਾਰੇ ਹੀ ਰਾਜ ਦੀ ਕ੍ਰਿਪਾ ਹੈ,
ਭਾਰਤ ਵਰਸ਼ ਦਾ "ਲੋਹਾ" ਅਜ "ਸ੍ਵਰਣ" ਹੋ ਰਿਹਾ ਹੈ!
ਜਿਸ ਦਿਨ ਤੋਂ ਵਾਗ ਇਸਦੀ 'ਵਿਕਟੋਰੀਆ' ਫੜੀ ਹੈ
ਪਲਟਾ ਖਿਜ਼ਾਂ ਨੂੰ ਦੇਕੇ ਰਿਤੁਰਾਜ ਫਿਰ ਗਈ ਹੈ!
ਇਕ ਵਕਤ ਸੀ ਕਿ ਭਾਰਤ ਇਕ ਪਾੜ੍ਹਿਆਂ ਦਾ ਬਨ ਸੀ
ਅਜ ਉਹ 'ਉਜਾੜ' ਧਰਤੀ 'ਸੋਨਾ ਉਗਲ ਰਹੀ' ਹੈ!
'ਵਿਦਯਾ ਦੇ ਚਮਤਕਾਰੇ' 'ਪਸ਼ੂਆਂ' ਤੋਂ 'ਦੇਵ' ਕੀਤੇ

ਸਭ 'ਧਰਮ' 'ਕਰਮ' ਸੁਝੇ, ਅਰ 'ਅੱਖ ਭੀ' ਖੁਲੀ ਹੈ !
ਦਸ ਕੋਸ ਚਲ ਕੇ ਜਾਨਾ ਇਕ 'ਮੌਤ' ਜਾਪਦਾ ਸੀ
ਅਜ ਰੇਲ ਦੇਸ ਸਾਰੇ ਫਿਰ ਫਿਰ ਵਿਖਾਲਦੀ ਹੈ !
ਏਹ ਤਾਰ ਦੀ ਕਰਾਮਤ 'ਸੁਪਨੇ ਦੇ ਵਿਚ ਨਹੀਂ ਸੀ'
ਲੱਖਾਂ ਕੋਹਾਂ ਤੋਂ ਘਰ ਘਰ ਜੋ ਸੁਧ ਪੁਚਾਉਂਦੀ ਹੈ !
'ਸੁਖ ਡਾਕਖਾਨਿਆਂ ਦਾ' ਵਰਨਨ ਨ ਜਾਇ ਕੀਤਾ
'ਵਯੋਪਾਰ' ਅਰ 'ਤਜਾਰਤ' ਸਭ ਇਸ ਤੇ ਹੋ ਰਹੀ ਹੈ !
'ਸਭ ਬਰਕਤਾਂ ਸਿਰੋਮਣਿ' 'ਸੁਤੰਤ੍ਰਤਾ ਪ੍ਰਜਾ ਦੀ'
ਆਹਾ ! ਕਿਹੀ ਮਨੋਹਰ ! ਕੈਸੀ ਸੁਖਾਂ ਭਰੀ ਹੈ !
'ਕਾਨੂਨ ਦੇ ਸਹਾਰੇ' 'ਸਭ ਚੈਨ ਕਰ ਰਹੇ ਹਨ"
ਘਰ ਘਰ ਹੈ ਬਾਦਸ਼ਾਹੀ ਅਰ 'ਸਭ ਕੋਈ ਸੁਖੀ', ਹੈ!
ਇਹ "ਚਾਨਣੇ ਦਾ ਜੀਵਨ" "ਵਿਦਯਾ" ਤੇ "ਚੈਨ ਸਾਰੇ"
"ਸਭ ਆਪਦੀ ਸੁਭਾਗੀ" "ਛਾਯਾ ਦੇ ਹਨ ਨਜ਼ਾਰੇ" !
ਸ੍ਵਾਮੀ ! ਤੇਰੀ ਕ੍ਰਿਪਾ ਥੀਂ, ਜੋ 'ਚੈਨ ਛਾ ਰਹੇ ਹਨ'
ਭਾਰਤ ਦੀ ਸੰਤਤੀ ਵਿਚ, 'ਇਕ ਜਿੰਦ' ਪਾ ਰਹੇ ਹਨ !
'ਬਾਰਾਂ ਤੇ ਬੰਜਰਾਂ' ਨੂੰ 'ਸੋਨੇ ਦੀ ਖਾਣ' ਕੀਤਾ !
'ਨਹਿਰਾਂ ਤੇ ਰਾਜਵਾਹੇ' 'ਕਯਾ ਰੰਗ' ਲਾ ਰਹੇ ਹਨ !
ਸੜਕਾਂ ਦੇ ਸੁੱਖ, ਪ੍ਰਜਾ ਦੇ 'ਸਭ ਦੁੱਖ ਦੂਰ' ਕੀਤੇ
ਸਭ ਅਪਨੇ ਅਪਨੇ ਰਾਹੀਂ 'ਨਿਸਚਿੰਤ' ਜਾ ਰਹੇ ਹਨ!

ਤੇਰੀਆਂ ਅਦਾਲਤਾਂ ਵਿਚ ਨਿਖੜੇ 'ਓ ਦੁਧ ਪਾਣੀ'
'ਨੌਸ਼ੇਰਵਾਂ' ਤੇ, 'ਬਿਕ੍ਰਮ' ਹੁਣ ਸਿਰ ਝੁਕਾ ਰਹੇ ਹਨ!
'ਪੋਲੀਸ ਦਾ ਸਹਾਰਾ' 'ਓਹ ਚੈਨ ਹੈ ਪ੍ਰਜਾ ਹਿਤ'
'ਸੋਨਾ ਉਛਾਲਦੇ ਸਭ' 'ਖੁਸ਼ੀਆਂ ਮਨਾ ਰਹੇ ਹਨ'!
ਤੇਰੀ ਕ੍ਰਿਪਾ ਦਾ, ਰੋਗੀ ਜਾ ਜਾ ਕੇ 'ਹਸਤਪਤਾਲੀਂ'
ਨਿਸ ਦਿਨ 'ਅਰੋਗ੍ਯ ਜੀਵਨ' ਦਾ 'ਪੁੰਨ' ਖਾ ਰਹੇ ਹਨ!
'ਤੇਰੇ ਬਨਾਏ ਅਫਸਰ', 'ਦਿਨ ਰਾਤ ਰਹਿਕੇ ਤਤਪਰ'
'ਆਰਾਮ ਸਭ ਭੁਲਾਕੇ', 'ਕਜਾ ਸੁਖ' ਪੁਚਾ ਰਹੇ ਹਨ!
'ਹਰ ਧਰਮ ਦੇ ਵਿਲੰਬੀ' 'ਹੋ ਹੋ ਕੇ ਸਭ ਸੁਤੰਤਰ'
'ਪਰਚਾਰ ਕਰ ਰਹ ਹਨ' 'ਸ਼ਰਧਾ ਵਧਾ ਰਹੇ ਹਨ'!
"ਅਨਗਿਣਤ ਬਰਕਤਾਂ ਦਾ ਕਿਉਂਕਰ ਬਿਆਨ ਹੋਵੇ?
ਜਦ ਤਕ ਨ ਇੱਕ ਇੱਕ ਦੀ, ਲੱਖ ਲੱਖ ਜ਼ਬਾਨ ਹੋਵੇ!"
'ਸ੍ਵਾਮੀ! ਸ਼ਹਿਨਸ਼ਾਹ' ਅਜ ਹੈ ਸ੍ਵਛ ਮਾਨ ਤੇਰਾ!
'ਸਭ ਗੀਤ ਗਾ ਰਿਹਾ ਹੈ' 'ਹਿੰਦੋਸਤਾਨ ਤੇਰਾ'!
'ਭਾਰਤ ਦੇ ਸਰਬ ਰਾਜੇ' 'ਮਸਤਕ ਨਿਵਾ ਰਹੇ ਹਨ'
'ਸਿਰ ਤੇ ਧਰੀ ਖੜੇ ਹਨ' 'ਸਾਯਾ ਮਹਾਨ ਤੇਰਾ'!
'ਲੂੰ ਲੂੰ ਤੋਂ ਦੇ ਲੁਕਾਈ' 'ਦਿਰਘਾਯੂ ਦੀ ਅਸੀਸਾਂ'
'ਜੁਗ ਜੁਗ ਰਹੇ ਅਸਾਡੇ' 'ਸਿਰ ਪਰ ਨਿਸ਼ਾਨ ਤੇਰਾ'!
ਕਰਤਾਰ ਪਾਸ ਬਿਨਤੀ ਇਸ ਦਾਸ ਦੀ ਇਹੋ ਹੈ

ਸੂਰਜ ਸਮਾਨ ਚਮਕੇ 'ਪਰਤਾਪ ਸ਼ਾਨ ਤੇਰਾ'!
ਚਹੁ ਕੂੰਟ ਵਿਚ ਗੂੰਜੇ ਤੇਰੀ ਪ੍ਰਭਾ ਦਾ ਧੌਂਸਾ
ਮਾਣੇ ਸੁਖੈਨ ਸਾਯਾ ਸਾਰਾ ਜਹਾਨ ਤੇਰਾ !
'ਸ੍ਰੀ ਮਾਤ ਮਲਕਾ ਮੇਰੀ' ਦੀ ਸ੍ਰਿਛ ਸੁਖਦ ਸੰਗਤ
ਸਦ ਅੰਗ ਸੰਗ ਵਿਚਰੇ ਸੁਖਦਾ ਸਮਾਨ ਤੇਰਾ !
ਭਾਰਤ ਦੇ ਵਾਂਗ ਸਾਰਾ ਸੰਸਾਰ ਦੇ ਅਸੀਸਾਂ
ਹੁੰਦਾ ਰਹੇ ਕ੍ਰਿਤਾਰਥ ਲੈ ਲੈ ਕੇ ਦਾਨ ਤੇਰਾ!
ਆਕਾਸ਼ ਸਿਰ ਤੇ ਚਾਵੇ ਸ਼ੋਭਾ ਤੇਰੀ ਦਾ ਝੰਡਾ
ਪਰਬਤ ਦੇ ਵਤ ਸਥਿੱਰ ਹੋ ਇਹ ਮਾਨ ਤਾਨ ਤੇਰਾ!
ਮਹਿਮਾ ਤੇਰੀ 'ਅਮਰ' ਹੋ ਇਹ 'ਸਿੰਘ' ਦੀ ਦੁਆ ਹੈ॥
ਨੌਮੇ ਗੁਰੂ ਦੇ ਬਚਨੀਂ ਜਿਸਨੂੰ ਏ ਸੁਖ ਮਿਲਾ ਹੈ!*

॥ ਇਤੀ ॥

ਵਾਹਿਗੁਰੂਜੀ ਕਾ ਖਾਲਸਾ ਸ੍ਰੀਵਾਹਿਗੁਰੂ ਜੀ ਕੀ ਫ਼ਤਹ।

---

*ਇਸ ਮਨੋਹਰ ਕਵਿਤਾ ਦਾ ਖ਼ੂਬਸੂਰਤ ਕਿਤਾ ਤੇ ਨਾਲ ਅੰਗ੍ਰੇਜ਼ੀ ਉਲਥਾ ਕਵਿਤਾ ਵਿਚ ਹੀ ਹਰੇਕ ਨੂੰ ਸੁਗਾਤ ਵਜੋਂ ਘਰ ਵਿਚ ਰਖਣਾ ਜੋਗ ਹੈ ॥

# ਆਤਮਾ ਤੇ ਦਿਮਾਗ ਦੀ ਤ੍ਰੱਕੀ ਦਾ ਸਾਧਨ ਤੇ ਸੁਖ ਸੰਪਤੀ ਦੇ ਭੰਡਾਰੇ ਦਾ ਸ਼ਾਹੀ ਰਸਤਾ ॥

ਪੰਥ ਤੇ ਦੇਸ਼ ਦੀ ਤਰੱਕੀ ਦਾ ਸ਼ਾਹੀ ਰਸਤਾ ਤੇ ਰਸਾਤਲ ਦੇ ਅੰਧਕਾਰ ਵਿਚੋਂ ਕਢ ਕੇ ਸੁਖ ਸੰਪਤੀ ਤੇ ਪੁਚਾਨ ਵਾਲਾ ਸੂਰਜ। "ਵਿਦਯਾ" ਹੈ, ਅਜੇਹੇ ਹਛੇ ੨ ਪੁਸਤਕ ਸ੍ਰਿਫ ਭਾਈ ਅਮਰਸਿੰਘ, ਮੈਨੇਜਰ ਮੌਡਲ ਪ੍ਰੈਸ, ਅਨਾਰਕਲੀ ਲਾਹੌਰ ਨੇ ਹੀ ਅਜੇ ਤਕ ਛਾਪੇ ਹਨ ਤੇ ਸਰਕਾਰ ਨੇ ਵੀ ਦੋ ਵੇਰੀ ਅਵਲ ਦਰਜੇ ਦਾ ਮਾਨ ੭੦੦) ਰੋਕ ਇਨਾਮ ਤੇ ਸਨਦਾਂ ਬਖਸ਼ੀਆਂ ਹਨ, ਅਜੇਹਾ ਯੋਗ ਮਾਨ ਅਜੇ ਤਕ ਕਿਸੇ ਨੇ ਨਹੀਂ ਪਾਯਾ। ਸੋ ਪਕੱਾ ਸਬੂਤ ਹੈ ਕਿ ਓਹ ਪੁਸਤੁਕਾਂ ਜਿਨਾਂ ਤੇ ਭਾਈ ਅਮਰਸਿੰਘ ਮੈਨੇਜਰ ਖਾਲਸਾ ਏਜੰਸੀ ਲਾਹੌਰ ਦਾ ਨਾਓਂ ਹੈ, ਨਿਸਚੈ ਕੁਰੀਤੀ ਪ੍ਰਹਾਰ, ਪੰਜਾਬੀ ਪ੍ਰਚਾਰ ਤੇ ਦੇਸ਼ ਦੇ ਸੁਧਾਰ ਦਾ ਅਸਲੀ ਵਸੀਲਾ ਹਨ! ਆਓ ਤੁਸੀ ਵੀ ਅਜੇਹੇ ਹਛੇ ੨ ਉਤਮ ਪੁਸਤਕ ਹੀ ਪੜ੍ਹਿਆ ਕਰੋ ਤੇ ਸਾਡਾ ਹੌਸਲਾ ਵਧਾਓ। ਜੋ ਹੋਰ ਵੀ ਹਛੇ ੨ ਪੁਸਤਕ ਸਾਡੀ ਬੋਲੀ ਵਿਚ ਪ੍ਰਕਾਸ਼ਿਤ ਹੁੰਦੇ ਚਲਨ ਜਿਸ ਤੋਂ ਆਪਦੇ ਲੜਕੇ ਬਾਲੇ; ਧੀਆਂ, ਨੂੰਹਾਂ, ਭੈਣਾਂ ਆਦਿਕ ਪਹਿਲੇ ਬਾਲੀ ਅਵਸਥਾ ਵਿਚ ਹੀ ਸੁਖ ਸੰਪਤੀ ਦਾ ਸ਼ਾਹੀ ਰਸਤਾ ਜਾਨ ਲੈਂਨ!

# ਧਰਮ ਬੀਰ ਮੰਡਲ ਪਹਿਲਾ

ਏਸ ਵਿਚ ਸ੍ਰੀ ਗੁਰੂ ਅਰਜਨਦੇਵ ਜੀ, 'ਸ੍ਰੀ ਗੁਰੂ ਤੇਗ ਬਹਾਦ੍ਰ ਜੀ, ਭਾਈ ਤਾਰੂਸਿੰਘ ਜੀ, ਭਾਈ ਮਨੀ ਸਿੰਘ ਜੀ, ਭਾਈ ਸਬੇਗਸਿੰਘ ਜੀ, ਭਾਈ ਸਬਾਜਸਿੰਘਜੀ, ਚਾਲੀ ਮੁਕਤੇ, ਮਾਈ ਭਾਗੋ ਜੀ, ਭਾਈ ਹਕੀਕਤਰਾਇ ਜੀ, ਸਿੰਘਣੀਆਂ ਦੇ ਸਿਦਕ, ਸਿਖ ਬੱਚੇ ਦੀ ਸ਼ਹੀਦੀ, ਭਾਈ ਮਹਾਂਸਿੰਘਜੀ, ਭਾਈਮਤਾਬਸਿੰਘਜੀ ਤੇ ਸੁਖਾਸਿੰਘਜੀ, ਭਾਈ ਤਾਰਾਸਿੰਘ ਜੀ ਵਾਈਆ, ਬਾਬਾ ਦੀਪਸਿੰਘ ਜੀ, ਬਾਬਾ ਗੁਰਬਖਸ਼ਸਿੰਘਜੀ, ਆਦਿਕਾਂ ਦੇ ਮਨ ਹਿਲਾ ਦੇਣ ਵਾਲੇ ਸਾਕੇ ਬੜੀ ਹੀ ਅਨੂਪਮ ਤੇ ਮਨੋਹਰ ਉਤਸਾਹ ਦੇਂਣਵਾਲੀ ਕਵਿਤਾ ਵਿਚ ਹਨ, ਏਸ ਸਾਰੀ ਤਵਾਰੀਖੀ ਕਿਤਾਬ ਦਾ ਸਿਖਾਂ ਦੇ ਸਾਕੇ ਵਾੜੀ ਪਹਿਲੀ ਦਾ ਮੁਲ !!!)

# "ਜੀਵਨ ਬੂਟੀ"

ਇਹ ਇਕ ਬੜਾ ਹੀ ਖੂਬਸੂਰਤ ਕਿਤਾ ਤਸਵੀਰਾਂ ਦਾ ਹੈ ਜੋ ਬੜੇ ਚਿਕਨੇ ਮੋਟੇ ਕਾਗ਼ਜ਼ ਤੇ ਵਲੈਤ ਦੇ ਬਨੇ ਬਲੌਕਾਂ ਤੇ ਬੜਾ ਖੂਬਸੂਰਤ ਰੰਗਾਮੇਜ਼ੀ ਛਾਪਿਆ ਹੈ, ਏਸਵਿਚ ਭਾਈ ਤਾਰੂ ਸਿੰਘਜੀ ਸ਼ਹੀਦ, ਬਾਬਾਦੀਪਸਿੰਘ ਜੀ. ਸ਼ਹੀਦ, ਬਾਬਾਫੂਲਾਸਿੰਘਜੀ ਅਕਾਲੀ, ਮਹਾਰਾਜਾ ਰੰਜੀਤਸਿੰਘ, ਖੜਗਸਿੰਘ, ਸ਼ੇਰਸਿੰਘ, ਦਲੀਪਸਿੰਘ, ਸਰਦਾਰ ਹਰੀਸਿੰਘ ਨਲੂਆ, ਸ਼ਾਮਸਿੰਘ ਅਟਾਰੀਵਾਲਾ ਆਦਿਕਾਂ ਦੀਆ ਬਾਰਾਂ ਤਸਵੀਰਾਂ ਹਨ, ਹਰਘਰ ਤੇ ਧਰਮ-

ਭਾਈ ਅਮਰਸਿੰਘ ਮੌਡਲ ਪ੍ਰੈਸ ਅਨਾਰਕਲੀ ਲਾਹੌਰ ੩ ਸਾਲਾ ਵਿਚ ਲਾਵੇ ਮੁਲ ੧੨ ਤਸਵੀਰਾਂ ਦੇ ੧੦ x ੧੬ ਦੇ ਬੜੇ ਸੁੰਦ੍ਰ ਰੰਗਾਮੇਜ਼ੀ ਕਿਤੇਦਾ ਸਿਰਫ ਚਾਰਆਨੇ,ਇਕਠੇ ਲੈਨ ਵੇਲੇਦਸਖ੍ਰੀਦਨ ਤੇ ਤਿਨ ਆਨੇ ਫੀ ਕਿਤਾ॥

"**ਵਧਾਈ ਪਤ੍ਰ**" ਆਪਣੇ ਸ਼ਹਿਨਸ਼ਾਹ ਨੂੰ ਰਾਜ ਮੁਕਟਸਮੇ ਸੁਆਗਤ ਕਰਨਦਾ ਵਧਾਈ ਪਤ੍ਰ ਬੜੀਹੀਅਨੂ-ਪਮ ਕਵਿਤਾ ਜਿਸ ਦੀਆਂ ਪੰਝੀ ਹਜ਼ਾਰ ਦੇ ਕ੍ਰੀਬ ਕਾਪੀਆਂ ਲਗ ਚੁਕੀਆਂ ਹਨ, ਹਰ ਘਰ ਧਰਮਸਾਲਾ ਤੇ ਜਲਸੇ ਵਿਚ ਜਰੂਰ ਲਾਵੋ, ਬੜਾਮੋਟਾ ਕਾਗਜ਼ ਤੇ ਬਹੁਤ ਹੀ ਸੁੰਦ੍ਰ ਛਪਾਈ ਕਿਤੇ ਵਾਂਗ ਯਾਂ ਸ਼ੀਸ਼ੇ ਵਿਚ ਰਖੋ- ਕਾਲਾ ਰੰਗ =) ਲਾਲਰੰਗ ।।) ਸੁਨੈਹਰੀ ।) ਇਕੱਠਾਂ ਦਰਜਨ ਖ੍ਰੀਦਨ ਤੇ ਅਧੀ ਕੀਮਤ।

ਦੇਖੋਖਾਲਸਾ ਸੇਵਕ ੧ ਜੁਲਾਈ੧੯੦੪ਨੂੰ ਕੀ ਲਿਖਦਾਹੈ!

**ਚਮਕਦਾ ਹੀਰਾ**—ਯਾਂ ਸਰਦਾਰ ਹਰੀਸਿੰਘ ਜੀ ਦੀ ਜ਼ਿੰਦਗੀ ਦੇਸੱਚੇ ਤੇ ਪੂਰੇ ੨ ਹਾਲਾਤ-ਏਸ ਪੁਸਤਕ ਵਿਚ ਸਰਦਾਰ ਜੀ ਦੀ ਅਦੁਤੀ ਬਹਾਦ੍ਰੀਆਂ ਦਾ ਫੋਟੋ ਖਿਚ ਕੇ ਦਸਜਾ ਹੈ ਤੇ ਓਨਾਂ ਦੇ ਬੀਰ ਰਸ ਦੇ ਕਾਰਨਾਮੇ ਅਜੇਹੇ ਮਿਠੇ ਤੇ ਮਨਮੋਹਨੀ ਪੰਜਾਬੀ ਵਿਚ ਲਿਖੇ ਹਨ ਜੋ ਪੜਨ ਵਾਲੇ ਦੇ ਮਨ ਵਿਚ ਹੁਲਾਸ ਤੇ ਉਮੰਗ ਪੈਦਾ ਹੁੰਦੀ ਹੈ ਤੇ ਚਿਤ ਏਸਤ੍ਰਾਂ ਖਿਚਜਾ ਜਾਂਦਾ ਹੈ ਜੋ ਬਿਨਾ ਮੁਕਾਏ ਦੇ ਛਡਨ ਨੂੰ ਜੀ ਨਹੀਂ ਕਰਦਾ। ਏਸ ਪੁਸਤਕ ਦੀ ਬੜੀ ਹੀ ਲੋੜਸੀ,ਭਾਂਵੇ ਕਈ ਅੰਗ੍ਰੇਜ਼ਾਂ ਤੇਹੋਰ ਇਤਹਾਸਕਾਰਾਂ ਨੇ ਏਸ ਮਹਾਨ ਸੂਰਬੀਰ ਦੇ ਕੁਝ ੨ ਹਾਲ ਆਪਣੀਆਂ

੪ ਭਾਈ ਅਮਰਸਿੰਘ ਮੌਡਲ ਪ੍ਰੈਸ ਅਨਾਰਕਲ ਲਾਹੌਰ ਕਿਤਾਬਾਂ ਵਿਚ ਲਿਖੇ ਹਨ ਪਰ ਕੋਈ ਅਜੇਹੀ ਸਿਲਸਲੇ ਵਾਰ ਤੇ ਮੁਕੱਮਲ ਪੁਸਤਕ ਅਜੇ ਤੋੜੀ ਨਹੀਂ ਸੀ ਛਪੀ ॥

ਦੁਨੀਆਂ ਦੇ ਸੂਰਬੀਰਾਂ ਤੇ ਬਹਾਦ੍ਰ ਪਰਉਪਕਾਰੀਆਂ ਵਿਚ ਤਾਂ ਸਰਦਾਰ ਹਰੀ ਸਿੰਘ ਜੀ ਦਾ ਨਾਮ ਸਦਾ ਲਈ ਸੂਰਜ ਦੀ ਤ੍ਰਾਂ ਚਮਕੇਗਾ ਹੀ ਪਰ ਓਨਾਂ ਦੇ ਸੂਰਮਤਾ ਦੇ ਕਾਰਨਾਮੇ ਲੋਕਾਂ ਦੇ ਦਿਲਾਂ ਵਿਚੋਂ ਹੌਲੀ ੨ ਗੁਮ ਹੁੰਦੇ ਜਾਂਦੇ ਸਨ ਜਿਨਾਂ ਨੂੰ ਏਸ ਪੁਸਤਕ ਦੇ ਕਰਤਾ ਨੇ ਇਕ ਪਕੀ ਯਾਦਗਾਰ ਕਾਇਮ ਕਰ ਵਿਖਾਯਾ ਹੈ! ਹਰੇਕ ਬ੍ਰਿਧ, ਜੁਆਨ, ਤੇ ਬਾਲ ਇਸਤ੍ਰੀ ਹੋਵੇ ਯਾਂ ਮਰਦ ਏਹ ਪੁਸਤਕ ਜ਼ਰੂਰ ੨ ਪਾਸ ਰਖੇ-ਮੁਲ ਸਿਫ ।।।) ਮਿਲਨਦਾ ਪਤਾ ਭਾਈ ਅਮਰਸਿੰਘ- ਮੌਡਲ ਪ੍ਰੈਸ ਅਨਾਰਕਲੀ ਲਾਹੌਰ

# ਘਰ ਦਾ ਨਿਰਬਾਹ ਯਾਂ ਸਲਾਹਕਾਰ

"Cultivation to the mind is as necessary as food to the body" (Cicero)

ਇਸਤ੍ਰੀਆਂ ਦੇ ਪੜਨ ਲਈ **'ਘਰਦਾ ਨਿਰਬਾਹ'** ਇਕ ਸਬਤੋਂ ਉਚੀ ਦਾਤ ਹੈ, ਜਿਸ ਵਿਚ ਧਰਮ ਤੇ ਕਰਮ ਦੋਹਾਂ ਪਾਸਿਆਂ ਦੀ ਤਰਕੀ ਦੀ ਪੂਰੀ ੨ ਸਿਖਯਾ ਹੈ, ਕੁਵਾਰੀ ਕੁੜੀਆਂ ਲਈ "ਘਰਦੇ ਨਿਰਬਾਹ" ਤੋਂ ਹਛੀ ਸਹੇਲੀ, "ਘਰਦੇ ਨਿਰਬਾਹ" ਤੋ ਵਧੀਕ ਪਿਆਰਾ ਤੇ "ਘਰਦੇ ਨਿਰਬਾਹ" ਤੋਂ ਵਧੀਕ ਸਿਖਯਾ ਦੇਨ ਵਾਲਾ ਸਲਾਹ ਕਾਰ ਨਹੀਂ ਮਿਲ ਸਕਦਾ, "ਘਰਦਾ ਨਿਰ-ਬਾਹ" ਏਨਾਂ ਨੂੰ ਦਸੇਗਾ ਕਿ ਕੁਮਾਰੀ ਉਮਰਾ ਇਸਤ੍ਰੀ

੬ ਭਾਈ ਅਮਰਸਿੰਘ ਮੌਡਲਪ੍ਰੈਸ ਅਨਾਰਕਲੀ ਲਾਹੌਰ

ਲਛਮੀ ਯਾ ਛੋਟੀ ਨੂੰਹ ੧) ਫੁਲਾਂ ਦੀ ਟੋਕਰੀ |=)

ਚਾਲ ਰੀਤ ਗਈ ਤੇ ਸੁੱਦ੍ਰ ਇਸਤ੍ਰੀ ਦੀ ਪਛਾਣ ਮਨੋਹਰ

ਕਵਿਤਾ -) ਦੋ ਉਤਮ ਜੀਵਨ |)

ਤਖਤੇ ਤੋਂ ਤਖਤ |) ਕੁਲਵੰਤ ਕੌਰ |=)

ਸੁਚੱਜੀ ਮਾਂ ||) ਸੁਚੱਜੀ ਨੂੰਹ ||)

ਸੁਚੱਜੀ ਧੀ ||) ਬਾਲਾਂ ਦੀ ਸੁਗਾਤ |)

ਅਰੋਗਤਾ ਦਾ ਬੀਮਾ |) ਸੰਪੂਰਨ ਅਰੋਗਤਾ |)

ਮਨੁਖ ਜੀਵਨ ਨੀਤੀ ਯਾਂ ਨੀਤੀ ਸਾਰ ||)

ਹੀਰੇ ਦੀਆਂ ਕਣੀਆਂ ੧ ਹਿਸਾ |=) ਜੇਬੀ ਹਕੀਮ |)

ਜ਼ਿੰਦਗੀ ਭੋਗਨ ਦੀ ਜੁਗਤੀ |) ਹਾਮੇ ਦਾ ਸਮੁੰਦ੍ਰ |)

ਸਦਾਚਾਰ |] ਦੇਸ਼ ਦਿਮਨਾ ਤੇ ਉਥੇਲੋ |]

ਸਿਖਯਾ ਪਤ੍ਰ ਬੜਾ ਖੂਬ ਸੂਰਤ ਰੰਗਾ ਮੰਜ਼ੀ ਕਿਤਾ |)

ਖਾਲਸਾ ਮਤ ਹੁਲਾਸ ਤਵਾਰੀਖੀ ਕਿਤਾਬ ਕਵਿਤਾ |-)

ਚੰਦ੍ਰਮੁਖੀ ਰਾਜ ਕੁਮਾਰੀ ਦਾ ਜੁਧ |)

ਫਤਹਸਿੰਘ ਖੁਫੀਆ ਨਾਵਲ |) ਤੂਲੀ ਦਾ ਭੇਦ -)

ਗਿਲਟ ਸਾਜ਼ੀ |] ਰੋਮਨ ਗੁਰਮੁਖੀ ਦੀ ਪਹਿਲੀ |]

ਮਹਾਮਾਰੀ ਦਮਨ ਪਲੇਗ ਦੇ ਸਬਬ ਤੇ ਅਲਾਜ |-]

ਬਾਲ ਚਕਿਤਸਾ -)|| ਪੰਜਾਬੀ ਪਰਕਾਸ਼ -)

ਪੰਜਾਬੀ ਦੀ ਪਹਿਲੀ =) ਦੂਜੀ |) ਤੀਜੀ |=)

ਦੋ ਉਪ ਨਿਸ਼ਦਾਂ ਦਾ ਤਰਜਮਾ |)

ਜਲਸਾ ਦਿਲੀ ਦਰਬਾਰ -)||

ਗਜਲ ਸ੍ਰੀ ਗੁਰੂ ਗੋਬਿੰਦਸਿੰਘ ਜੀ ਸੰਛੇਪ ਬ੍ਰਿਤਾਂਤ )||

---

# ਉਰਦੂ ਪੁਸਤਕ

ਮਹਾਮਾਰੀ ਦਮਨ ਪਲ਼ੇਗ ਦੇ ਸਬਬ ਤੇ ਇਲ਼ਾਜ ॥)
ਤਾਲੀਮ ਵ ਸੁਵਾਨਹ ਉਮਰੀ ਸ੍ਰੀ ਗੁਰੂ ਤੇਗ ਬਹਾਦਰ ਜੀ
ਅਸਲ ਸ਼ਬਦ ਸ਼ਲੋਕ ਤੇ ਤਰਜਮੇ ਸਮੇਤ ≡)
ਸ਼ਹੀਦਾਨ ਸਾਦਿਕ ਤਿੰਨੇ ≡) ਪਰਦੇ ਕੇ ਨੀਚੇ ਜ਼ਰਦਾ -)
ਵੇਦਕ ਗੀਤਾ ਦੀ ਪੋਲਪਾਲ ≡) ਨਯੋਗ ≡)
ਕੀਮਤੀ ਜਵਾਹਰਾਤ ।) ਵਜ਼ੀਰ ਨੀਪਾਲ ।)
ਬੈਰਿਸਟਰ ਕੀ ਬੀਵੀ ਸੁਵਾਦਲਾ ਨਾਵਲ ।)
ਗਜ਼ਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਪੈਸਾ

---

# ਅੰਗ੍ਰੇਜ਼ੀ ਪੁਸਤਕ

ਮਹਾਰਾਜਾ ਰੰਜੀਤ ਸਿੰਘ ।)
ਸਿੰਘਣੀਆਂ ਦੇ ਸਿਦਕ, ਸਿੱਖ ਬੱਚੇ ਦੀ ਸ਼ਹੀਦਾਂ
ਕੁਰਬਾਨੀ ਭਾਈ ਹਰਪਾਲ ਸਿੰਘ ਜੀ ਤੇ ਸੇਵਾ
ਭਾਈ ਮਾਧੋ ਜੀ ਚਾਰੇ ਇਕੋ ਕਿਤਾਬ ਵਿਚ ।)
ਸਾਕਾ ਚੌਹਾਂ ਸਾਹਿਬਜ਼ਾਦਿਆਂ ਦਾ ।≡)
ਜੀਵਨ ਬ੍ਰਿਤਾਂਤ ਸ੍ਰੀ ਗੁਰੂ ਤੇਗਬਹਾਦਰ ਜੀ ॥।)
"ਸ਼ਹੀਦੀਆਂ" ਭਾਈ ਮਨੀਸਿੰਘ ਜੀ ਭਾਈ ਤਾਰੂਸਿੰਘਜੀ
ਭਾਈ ਸਬੇਗ ਸਿੰਘ ਜੀ ਭਾਈ ਮਬਾਜਸਿੰਘ ਜੀ ਭਾਈ
ਮਤਾਬਸਿੰਘਜੀ ਵ ਭਾਈ ਮਹਾਂਸਿੰਘਜੀਆਦਿਕਾਂਦੀਆਂ ॥।)
ਜੀਵਨ ਬ੍ਰਿਤਾਂਤ ਭਗਤ ਨਾਮ ਦੇਵਜੀ ≡)

ਦੇ ਭਾਈਅਮਰਸਿੰਘ ਮੌਡਲ ਪ੍ਰੈਸ ਅਨਾਰਕਲੀ ਲਾਹੌਰ
ਏਨ੍ਹਾਂ ਤੋਂ ਬਿਨਾ ਹੋਰਵੀ ਸਭ ਤ੍ਰਾਂ ਦੇ ਪੁਸਤਕ, ਕੰਘੇ
ਕੜੇ, ਲੋਈਆਂ, ਚਾਦ੍ਰਾਂ, ਘੜੀਆਂ, ਰੇਸ਼ਮੀ ਟਸਰੀ ਸਾਫੇ
ਵਗੈਰਾ ਸਭ ਚੀਜ਼ ਬਹੁਤ ਹਛੀ ਤੇ ਸੁਵੱਲੀ ਭਜੀ ਜਾਂਦੀ ਹੈ।

## ਪਤਾ—ਅਮਰਸਿੰਘ ਮੈਨੇਜਰ,
## ਮੌਡਲਪ੍ਰੈਸ, ਅਨਾਰਕਲੀ, ਲਾਹੌਰ

APPLY TO
Bhai AMAR SINGH Manager
Model Press, Anarkali, Lahore.




ਖਾਲਸਾ ਨਿਸ਼ਾਨਦੀ
ਬੜੀਸੁੰਦ੍ਰਤੇਮਜ਼ਬੂਤ
ਅਮ੍ਰੀਕਨਇੰਗ੍ਰਸੋਲ
ਘੜੀਆਂ ਰੰਗ ਸੋਨੇ
ਜੈਸਾ ਮੁਲ ਸਮੇਤ
ਮਸੂਲ ਡਾਕ ੫।)

ਪਤਾ—ਮੈਨੇਜਰ ਮੌਡਲ ਹਾਊਸ
ਅਨਾਰਕਲੀ ਲਾਹੌਰ।